੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥



ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ
ਨੰਬਰ ੧੪੧




# ਗਿਆਨ ਸਰ

—ਲੇਖਕ—
ਸ੍ਰੀ ਮਾਨ
ਸੰਤ ਸੰਪੂਰਨ ਸਿੰਘ ਜੀ
M. Sc. Ph. D. O.

ਪ੍ਰਕਾਸ਼ਕ!
ਭਾਈ ਲਾਭ ਸਿੰਘ ਐਂਡ ਸਨਜ਼
ਪੁਸਤਕਾਂ ਵਾਲੇ
ਬਾਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ ਜੀ



ਕੀਮਤ

# ਆਤਮਕ ਭੋਜਨ

'ਜਿਸਤਰਾਂ ਸ੍ਰੀਰ ਵਾਸਤੇ ਸ੍ਰੀਰਕ ਭੋਜਨ ਅੰਨ ਜਲ ਆਦਿ ਦੀ ਲੋੜ ਅਤੇ ਮਨ ਦੀ ਉੱਨਤੀ ਵਾਸਤੇ ਮਾਨਸਕ, ਜੀ ਪ੍ਰਚਾਵੇ ਤੇ ਪ੍ਰਸੰਨਤਾ ਦੇ ਸਾਧਨ ਰੂਪ ਦੀ ਵੱਡੀ ਲੋੜ ਹੁੰਦੀ ਹੈ, ਇਸੇ ਤਰਾਂ ਹੀ ਆਤਮਕ ਉੱਨਤੀ ਵਾਸਤੇ ਆਤਮਕ ਭੋਜਨ ਅਰਥਾਤ ਸਤਸੰਗ ਤੇ ਸਤਸੰਗ ਰੂਪ ਉੱਤਮ ਪੁਸਤਕਾਂ ਆਦਿ ਪੜ੍ਹਨ ਸੁਣਨ ਦੀ ਵੱਡੀ ਲੋੜ ਹੁੰਦੀ ਹੈ'! ਜਿਸਤਰਾਂ ਸ੍ਰੀਰਕ ਭੋਜਨ ਬਿਨਾਂ ਸਰੀਰ ਰੋਗੀ ਹੋਕੇ ਨਕਾਰਾ ਹੋ ਜਾਂਦਾ ਹੈ, ਏਸੇ ਤਰਾਂ ਮਾਨਸਕ ਭੋਜਨ ਬਿਨਾਂ ਮਨ ਅਤੇ ਆਤਮਕ ਭੋਜਨ ਬਿਨਾਂ ਆਤਮਾ ਮੁਰਝਾਕੇ ਮਲੀਨ ਹੋ ਜਾਂਦਾ ਹੈ। ਇਸਤੇ ਸ੍ਰੀਰਕ ਭੋਜਨ ਦੀ ਤਰਾਂ ਹੀ ਮਾਨਸਕ ਅਤੇ ਆਤ-ਮਕ ਭੋਜਨ ਦਾ ਵਿਚਾਰ ਰੱਖਣਾ ਜਰੂਰੀ ਹੈ। ਆਤਮਕ ਭੋਜਨ ਵਾਸਤੇ ਮਹਾਤਮਾ ਭੀ ਅੱਜ ਕੱਲ ਵਿਰਲੇ ਹੀ ਲਭਦੇ ਹਨ ਜਿਨ੍ਹਾਂ ਦਾ ਸਤਸੰਗ ਕਰਕੇ ਤ੍ਰਿਪਤੀ ਪ੍ਰਾਪਤ ਹੋਵੇ। ਇਸਤੇ ਸਮੇਂ ਅਨੁਸਾਰ ਉੱਤਮ ਸਤਸੰਗ ਅਰਥਾਤ ਆਤਮਕ ਭੋਜਨ ਵਾਸਤੇ **ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਤਰਨ ਤਾਰਨ (ਪੰਜਾਬ)** ਦੀਆਂ ਪੁਸਤਕਾਂ ਅਤੀ ਉੱਤਮ ਹਨ! ਏਸੇ ਤਰਾਂ ਮਨ ਦੀ ਪ੍ਰਸੰਨਤਾ ਵਾਸਤੇ ਹਰ ਇੱਕ ਦੇ ਪੜ੍ਹਨ ਸੁਣਨ, ਪ੍ਰਚਾਰ ਕਰਨ ਜੋਗ ਹਨ! ਸੂਚੀ ਪੱਤ੍ਰ ਜਾਂ ਪੁਸਤਕਾਂ ਮੰਗਵਾਨ ਦਾ ਪਤਾ ਏਹ ਹੈ:—

**ਭਾਈ ਲਾਭ ਸਿੰਘ ਐਂਡ ਸਨਜ਼ ਪੁਸਤਕਾਂ ਵਾਲੇ**

ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ

ਸਰੀਰਹੁ ਭਾਲਣਿ ਕੋ ਬਾਹਰ ਜਾਇ
ਨਾਮੁ ਨ ਲਹੈ ਵੇਗਾਰਿ ਦੁਖ ਪਾਇ॥

ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰ: ੧੪੧

# ਗਯਾਨ ਮਾਰਗ

ਜਿਸ ਵਿਚ

ਸਰੀਰ ਦੇ ਗਯਾਨ ਇੰਦ੍ਰਜ ਅੱਖਾਂ, ਕੰਨ, ਨੱਕ, ਰਸਨਾਂ, ਆਦਿ ਸੰਬੰਧੀ ਪੂਰਣ ਗਯਾਨ ਅਰ ਏਹ ਇੰਦ੍ਰੇ ਸਰੀਰ ਸੰਬੰਧੀ ਲੋੜਾਂ ਦੇ ਬਾਹਜ ਸੇਵਾ ਦਾਰ, ਬੁੱਧੀ ਸੁਧਾਰ ਦੇ ਅੰਤ੍ਰੀਵੀ ਮੰਤ੍ਰੀ, ਸੁੰਦ੍ਰਤਾ ਕਸੁੰਦ੍ਰਤਾ ਦੇ ਸਹਾਈ ਹਨ, ਦਸਯਾ ਹੈ॥

ਲੇਖਕ

**ਸ੍ਰੀ ਮਾਨ ਸੰਤ ਸੰਪੂਰਣ ਸਿੰਘ ਜੀ,**

M. SC. O. PH. D.

ਪ੍ਰਕਾਸ਼ਕ

**ਭਾਈ ਮੋਹਨ ਸਿੰਘ ਵੈਦ**

ਮਿਉਨਸਿਪਲ ਕਮਿਸ਼ਨਰ

ਤਰਨ ਤਾਰਨ (ਪੰਜਾਬ)

ਪਹਿਲੀ ਵਾਰ    ਭੇਟਾ ਦਸ ਆਨੇ

੧ ੴ ਸਤਿਗੁਰਪ੍ਰਸਾਦਿ॥

# ਪ੍ਰਸਤਾਵਨਾ

**"ਸਰੀਰਹੁ ਭਾਲਨਿ ਕੋ ਬਾਹਰ ਜਾਇ॥**
**ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖ ਪਾਇ॥"**

ਕਰਤਾਰ ਨੇ ਜੀਵ ਨੂੰ ਸੰਸਾਰ ਵਿਖੇ ਲਾਹਾ ਲੈਣ ਵਾਸਤੇ, ਸੱਚਾ ਸੌਦਾ ਖ੍ਰੀਦਨ ਲਈ ਭੇਜਿਆ ਹੈ। ਤੇ "ਲਾਹਾ ਹਰਿਨਾਮੁ ਅਖੁਟ ਹੈ" ਹਰੀ ਦਾ ਨਾਮੁ ਹੀ ਨਾ ਨਿਖੁਟਨ ਵਾਲਾ ਲਾਹਾ ਹੈ ਅਰ "ਐਸੀ ਵਸਤੁ ਵਿਸਾਹੀਐ ਜਸੋ ਨਿਬਹੈ ਨਾਲ" ਨਾਲ ਨਿਭਨ ਵਾਲੀ ਵਸਤੂ ਸੱਚਾ ਸੌਦਾ ਨਾਮੁ ਹੀ ਹੈ ਜਿਸਨੂੰ ਅਸਾਂ ਵਿਹਾਝਨਾਂ ਹੈ।ਜਿਹਾ ਕਿ ਆਖਣਾ ਹੈ ਗੁਰੂ ਬਾਬੇ "ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮੁ॥" ਪਰ ਨਾਮ ਦੀ ਪ੍ਰਾਪਤੀ ਸਰੀਰ ਦੇ ਹੀ ਅੰਦਰ ਹੁੰਦੀ ਹੈ ਕਯੋਂ ਕਿ "ਇਹੁ ਤਨ ਹਟੜੀ ਮਨ ਵਣਜਾਰਾ।" ਹੈ॥ ਸਰੀਰ ਦੀ ਭਾਲ ਖੋਜ ਕੀਤਿਆਂ ਇਹ ਪਤਾ ਲਗਦਾ ਹੈ ਕਿ ਨਾਮੁ ਕੀਹ ਵਸਤੂ ਹੈ। ਆਮ ਲੋਕਾਂ ਦੇ ਖ਼ਯਾਲ ਮੂਜਬ ਜੋ ਨਾਉਂ ਸਰੀਰ ਦਾ ਹੁੰਦਾ ਹੈ, ਜੇਕਰ ਅੰਗ ਪ੍ਰਤਅੰਗ ਕਰਕੇ ਸਰੀਰ ਦੀ ਪੜਤਾਲ ਕਰੀਏ ਤਾਂ ਜਿਸ ਨਾਉਂ ਨਾਲ ਲੋਕਾਂ ਨੂੰ ਪਕਾਰਿਆ ਜਾਂਦਾ ਹੈ, ਓਸਦੀ ਕੋਈ ਉਘ ਸੁਘ ਹੀ ਨਹੀਂ ਨਿਕਲਦੀ; ਤੇ ਸਿੱਟਾ ਇਹ ਨਿਕਲਦਾ ਹੈ ਕਿ ਨਾਮ ਅਸਲ ਵਿਚ ਕਿਸੇ

ਦਿਰਲੇ ਦਾ ਹੈ; ਜਿਹੜਾ ਕੋਈ ਇਸ ਸਰੀਰ ਦੇ ਅੰਦਰ ਤਨ ਪੁਰਖ ਪ੍ਰਤੀਤ ਹੁੰਦਾ ਹੈ॥ ਉਹ ਚੇਤਨ ਪੁਰਖ ਜੋ ਅੰਦਰਲੀ ਸ਼ਕਤੀ ਹੈ, ਨਾਮ ਦੀ ਬਦਲ ਜਦ ਵਾਜ [illegible] ਤਾਂ ਅਪਨ ਆਪਨੂੰ ਸਾਮਨੇ ਪੇਸ਼ ਕਰਨ ਦਾ [illegible] ਹੈ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਏਸੇ ਨੂੰ ਹੀ "ਨਾਮੁ" ਸ਼ਬਦ ਨਾਲ ਸਤਿਗੁਰਾਂ ਨੇ ਇਸ਼ਾਰੇ ਨਾਲ ਸੂਚਨ ਕਰਾਇਆ । ਅਰਥਾਤ ਨਾਮੁ ਉਸ ਸੁਰਤ ਵੈਤੀ ਅੰਤਰੀਵੀ ਵਸਤੂ ਦਾ ਹੈ ਜਸ ਨੂੰ ਆਮ ਭਾਵ (General sense) ਵਿਖੇ [illegible] (Consciousness) ਜਾਂ ਸੰਵੇਦਨ [illegible] ਭੀ ਆਖਦੇ ਹਨ॥

ਇਸ ਜੀਵਨ ਸ਼ਕਤੀ (ਰਹਾਨ ਕਲਾ) ਦੀ ਖੋਜ ਭਾਲ ਤਿਨ ਢੰਗ ਦੀ ਹੈ:—ਯੋਗ ਮਾਰਗ ਅਨੁਸਾਰਿਣੀ, ਸਾਂਖ ਮਤ ਪ੍ਰਾਇਣੀ ਤਥਾ [illegible]ਕ ਭਾਵੀ—
ਸੋ ਇਕ ਤਾਂ ਯੋਗ ਮਾਰਗ ਦੀ ਸਾਧਨਾਂ ਰਸਤੇ ਇਸਨੂੰ ਭਾਲਦੇ ਹਨ; ਕਿੰਤੂ ਇਕ ੨ ਚਕ੍ਰ ਦੀ ਸਿੱਧੀ ਕਰਨ ਵਿਖੇ ਕਿਤਨੀਆਂ ਘਾਲਾਂ ਘਾਲਕੇ ਉਪ੍ਰੰਤ, ਚਿਰਕਾਲ ਪਿਛੋਂ ਕੋਈ ਵਿਰਲੇ ਹੀ ਸ਼ਾਯਦ ਜਨੌਂ ਕਾ ਭਲੌਂ ਕਾਰਜ ਸਾਧ ਸਕਦੇ ਹਨ॥

ਪਰ ਬਹੁਤ ਲੋਕ ਸਾਂਖ ਮਤ ਦਾ ਸਹਾਰਾ ਲੈਣਾ ਇਸ ਕਾਰਜ ਸਿੱਧੀ ਦਾ ਸੁਖੱਲਾ ਰਸਤਾ ਸਮਝਦੇ ਹਨ, ਭਾਵੇਂ ਪੈਂਡਾ ਇਹ ਭੀ ਕਠਿਨ ਹੀ ਹੈ; ਕਿਉਂਕਿ ਸਰੀਰ ਦੀ ਰਚਨਾਂ ਦੇ ਮੂਲ ਕਾਰਨ ਪ੍ਰਕ੍ਰਿਤੀ ਪੁਰਖ ਤਥਾ ਇਨਾਂ ਦਾਰੇ ਉਤਪੰਨ ਹੋਏ ਤੱਤਾਂ ਦਾ ਜ਼ਥਾਰਥ ਗਿਆਨ ਨਾਂ ਕੇਵਲ ਸ਼ਾਸਤ੍ਰੀ ਰੀਤੀ

ਨਾਲ ਹੀ ਸਮਝਨਾਂ ਕਾਫ਼ੀ ਹੁੰਦਾ ਹੈ, ਬਲਕਿ ਅਨੁਭਵੀ ਅਵਸਥਾ ਪ੍ਰਜੰਤ ਸਮਝਣਾਂ ਪੂਰਾ ਲਾਭ ਹੁੰਦਾ ਹੈ। ਪਹਿਲਾਂ ਤਾਂ ਇਸ ਮਤ ਦਾ ਸ਼ਾਸਤ੍ਰੀ ਰੀਤੀ ਨਾਲ ਸਮਝਨਾਂ ਹੀ ਭਾਰਾ ਕਠਿਨ ਤੇ ਚੋਖੇ ਸਜਾਣੇ ਬੁਧੀਵਾਨਾਂ ਦਾ ਕੰਮ ਹੈ; ਫੇਰ ਕਾਰਜ ਭਾਵੀ ( Practically ) ਸੂਰਤ ਵਿਖੇ ਇਕ ੨ ਤੱਤ ਦੀ ਨਿਰਖ ਪਰਖ ਭੀ ਮਹਾਂਨ ਦੁਰਘਟ ਹੁੰਦੀ ਹੈ ॥

ਅਰੁ ਉਪ੍ਰੰਤ ਜਗ ਬੀਤੀ ਨਾਲੋਂ ਹੱਡ ਬੀਤੀ ਦਾ ਦਰਜਾ ਬਹੁਤ ਵਧੀਆ ਮੰਨਿਆਂ ਗਿਆ ਹੈ—ਤੇ ਚੂੰਕਿ ਯੋਗ ਦੱਸਦਾ ਹੈ ਓਸ ਗੱਲ ਨੂੰ ਜਿਹੜੀ ਕਿ ਦੂਸਰੇ ਕਿਸੇ ਨੇ ਜੁੜਕੇ ਕਥਨ ਕੀਤੀ ਹੈ ਅਤੇ ਇਵੇ ਹੀ ਸਾਂਖ ਕਿਸੇ ਵਿਸ਼ੇਸ ਮਹਾਂ ਰਿਖੀ ਦੇ ਵਿਚਾਰਤ ਵਿਚਾਰ ਨੂੰ ਨਿਰੂਪਣ ਕਰਦਾ ਹੈ। ਇਸ ਵਾਸਤੇ ਏਨਾਂ ਦੋਹਾਂ ਨਾਲੋਂ ਲੋਕਾਚਾਰੀ ਮਾਰਗ ਜੋ ਖੋਜਦਾ ਤੀਆ ਪ੍ਰਕਾਰ ਹੈ, ਓਹ ਅਵਸ਼ਜ ਹੀ ਅਧਿਕ ਸੁਖੇਨ ਹੋਵੇਗਾ; ਕਜੋਂਕਿ ਇਹ ਮਤ ਕਹਿੰਦਾ ਹੈ ਓਸ ਢੰਗ ਨਾਲ ਜਿਸ ਤਰਾਂ ਕਿ ਸਭ ਦੇ ਹੀ ਵਰਤਾਰੇ ਵਿਚ ਕੁਝ ਵਰਤ ਰਿਹਾ ਹੋਵੇ। ਸੋ ਏਸੇ ਦਾ ਹੀ ਸਹਾਰਾ ਲੈਕੇ ਜਿਸ ਤਰਾਂ ਸਰੀਰਿਕ ਗਜ਼ਾਨ ਹੋ ਸਕੇ, ਓਸ ਵਜੋਂਤ ਨੂੰ ਅਸੀਂ ਪ੍ਰਵਾਣਦੇ ਹਾਂ। ਸਰੀਰ ਯਾਤ੍ਰਾ ਦੇ ਨਿਰਬਾਹ ਕਰਣ ਹਾਰੇ ਤਿੰਨ ਰੁਕਨ ਹਨ:—

ਗਜ਼ਾਨ, ਇੱਛਾ ਤੇ ਕ੍ਰਿਜਾ। ਅਰੁ ਕਾਰਮੁਕ ਪ੍ਰਵਿਰਤੀ ਦਾ ਕਾਰਣ ਕਰਮ ਇੰਦ੍ਰੀਆਂ ਹਨ, ਤੇ ਸਭ ਕਿਸੇ ਨੂੰ ਏਨਾਂ ਦੇ ਕੰਮ ਬਾਬਤ ਥੋੜਾ ਬਹੁਤ ਗਜ਼ਾਨ ਏਨਾਂ ਦਾ ਹੈ; ਪਰ ਇੱਛਾ ਪ੍ਰਵਿਰਤੀ ਦਾ ਹੇਤੂ ਗਜ਼ਾਨ ਇੰਦ੍ਰੀਆਂ ਹਨ ਤੇ ਏਹੋ ਹੀ

ਸਰੀਰਕ ਭਾਗ ਅਸਲੀ ਗਜ਼ਾਨ ਪੁਰ ਪਟਲ ਪੌਣ ਹਾਰਾ ਹੈ, ਕਯੋਂਕਿ ਗਜ਼ਾਨ ਅਸਲ ਵਿਚ ਤਾਂ ਸਰਬ ਬਜਾਪੀ ਵਸਤੂ ਹੈ; ਕਿੰਤੂ ਏਨਾਂ ਗਜ਼ਾਨ ਇੰਦ੍ਰੀਆਂ ਦੇ ਭੋਗ ਪਦਾਰਥਾਂ ਵਿਚ ਇਛਾ ਦੇ ਅਧੀਨ ਪ੍ਰਵਿਰਤਜਾ ਜੀਵ ਆਪਣੇ ਅਸਲੀ ਗਜ਼ਾਨ ( Cons ciousness ) ਵੱਲੋਂ ਵਾਂਜਿਆਂ ਰਹਿਕੇ ਇਨਾਂ ਇੰਦ੍ਰੀਆਂ ਨੂੰ ਹੀ ਅਪਣਾ ਕਾਰਜ ਨਿਬਾਹਕ ਮੰਨਣ ਲਗ ਪੈਂਦਾ ਹੈ; ਤੇ ਏਸੇ ਤਰਾਂ ਅਗਜ਼ਾਨ ਵਸ਼ ਹੋਇਆ ਏਨਾਂ ਦਾ ਦਾਸ ਬਣ, ਇਹ ਅਗਜਾਨੀ ਹੀ ਵਿਸ਼ੇਸ਼ ਕਰਕੇ ਬਣਿਆਂ ਭੋਗਾਂ ਪਿਛੇ ਭਟਕਦਾ ਰਹਿੰਦਾ ਹੈ ॥

ਹਾਂ ਜੇਕਰ ਏਨਾਂ ਇੰਦ੍ਰੀਆਂ ਦੀ ਪ੍ਰਵਿਰਤੀ ਦਾ ਗਜ਼ਾਨ ਏਸ ਨੂੰ ਹੋ ਜਾਵੇ ਤਾਂ ਏਸ ਦਾ ਕ੍ਰਮ ਮੂਲਕ ਗਜ਼ਾਨ(ਅਗਜ਼ਾਨ) ਨਿਵਿਰਤ ਹੋ ਗਜ਼ਾਨ ਸਿਧੀ ਦਾ ਕਾਰਣ ਹੋ ਪ੍ਰਗਟਦਾ ਹੈ; ਇਸ ਲਈ ਕੇਵਲ ਗਜ਼ਾਨ ਇੰਦ੍ਰੀਆਂ ਦੇ ਨਿਰਣੇ ਬਹਾਨੇ ਅਸੀਂ ਪਾਠਕਾਂ ਪੁਰ ਵਿਦਿਤ ਕਰਦੇ ਹਾਂ ਕਿ ਇਹ ਗਜ਼ਾਨ ਇੰਦ੍ਰੀਆਂ ਸਰੀਰ ਵਿਖੇ ਕੀਹ ਪ੍ਰਧਾਨ ਦਰਜਾ ਰਖਦੀਆਂ ਹਨ ਤੇ ਆਮ ਪ੍ਰਵਿਰਤੀ ਵਿਚ ਵਰਤਦਿਆਂ ਹੋਇਆਂ ਭੀ ਇਨਾਂ ਤੋਂ ਅਸਾਨੂੰ ਕੀਹ ਲਾਭ ਪ੍ਰਾਪਤ ਹੋ ਸਕਦਾ ਹੈ।

ਇਹ ਖਜ਼ਾਲ ਕੇਵਲ ਇਕ ਪ੍ਰਾਚੀਨ ਅੰਗ੍ਰੇਜ਼ ਮਹਾਤਮਾਂ ਦੇ ਹਨ, ਜਿਨਾਂ ਨੂੰ ਪੰਜਾਬੀ ਪਾਠਕਾਂ ਦੇ ਲਾਭ ਹਿਤ ਉਲਥਾਕੇ ਅਸੀਂ ਉਨਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ। ਜਿਥੇ ਕਿਤੇ ਕੋਈ ਆਦਸ਼ ਦੇਸ ਚਾਲ ਜਾਂ ਦੇਸੀ ਪਾਠਕਾਂ ਦੀ ਸਮਝ ਗੋਚਰੇ ਭਾਵ ਵਿਚ ਲਿਔਣ ਲਈ ਕੁਝ ਘਟ ਵਧ ਕਰਨ ਦੀ ਮਜਬੂਰੀ ਭਾਸੀ ਸੋ ਜਥਾ ਜੋਗ ਥੋੜੀ ਨਾਲ

ਕੀਤੀ ਗਈ ਹੈ ਪਰ ਗ੍ਰੰਥ ਕਾਰ ਦੇ ਭਾਵ ( Sense ) ਨੂੰ ਬਹਰ ਹਾਲ ਕਿਸੇ ਤਰਾਂ ਲੁਪ ਨਹੀਂ ਹੋਣ ਦਿੱਤਾ। ਆਸ ਹੈ ਜੋ ਏਸ ਫਿਲਸਫਾਨਾਂ ( Philosophical ) ਗ੍ਰੰਥ ਨੂੰ ਵਿਚਾਰਕੇ ਪਾਠਕ ਜਨ ਲਾਭ ਉਠਾਨ ਤਥਾ ਲੇਖਕ ਉਤਸ਼ਾਹ ਨੂੰ ਵਧਾਨਗੇ ॥

ਤਰਨਤਾਰਨ
( ਪੰਜਾਬ )
੧ ਅਸੂ ੧੯੮੬

ਪਾਠਕਾਂ ਦਾ ਹਿਤ ਅਭਿਲਾਖੀ,
ਮਿਤ ਸੰਪੂਰਣ ਸਿੰਘ



ਅਕਾਲ ਪ੍ਰਿੰਟਿੰਗ ਪ੍ਰੈਸ ਤਰਨ ਤਾਰਨ ਵਿੱਚ
ਸ: ਗੁਰਬਚਨ ਸਿੰਘ ਬੀ. ਏ. ਮੈਨੇਜਰ ਤੇ
ਪ੍ਰਿੰਟਰ ਦੇ ਯਤਨ ਨਾਲ ਛਪਿਆ।

ੴ ਸਤਿਗੁਰਪ੍ਰਸਾਦਿ ॥



ਸਭ ਇੰਦ੍ਰੀਆਂ ਵਸਿ ਕਰਿ
ਵਿਤੀਆਂ ਨਹਿ ਖਿੰਜੋ ਤਾੜਾ ॥

ਜੀਵਆਤਮਾ ਦੇ ਏਸ ਪ੍ਰਸਿਧ ਨਗਰ ਦੇ ਪੰਜ ਦੁਆਰੇ ਹਨ, ਜਿਨਾਂ ਦੀ ਰਾਹੀਂ ਇਸਦੀ ਆਉ ਜਾਈ ਹੋਇਆ ਕਰਦੀ ਹੈ। ਅਤੇ ਬਾਹਰਲੇ ਉਛਾਉ ਧਾਵੇ ਦਾ ਉੱਤਰ ਭੀ ਏਨਾਂ ਦੀ ਰਾਹੀਂ ਹੀ ਦਿੱਤਾ ਜਾਂਦਾ ਹੈ। ਜਾਨਣਾ, ਜਨਾਉਣਾ ਅਤੇ ਹੋਰ ਏਸੇ ਭਾਂਤ ਦਾ ਕੋਈ ਕੰਮ ਅੰਦਰਲੀ (ਮਾਨਸਿਕ) ਸ਼ਕਤੀ ਅਰੁ ਏਨਾਂ ਦੁਆਰਿਆਂ ਵਿਚ ਵੱਸਨ ਹਾਰੀਆਂ ਸ਼ਕਤੀਆਂ ਦੀ ਸਹੈਤਾ ਬਾਝੋਂ ਕੁਝ ਨਹੀਂ ਹੋ ਸਕਦਾ।

ਏਨਾਂ ਦੁਆਰਿਆਂ ਦੇ ਨਾਮ:—

੧. ਕਰਨ ਦੁਆਰ, ੨. ਨੇਤ੍ਰ ਦੁਆਰ, ੩. ਮੁਖ ਦੁਆਰ, ੪. ਨਾਸਾ ਦੁਆਰ ਅਤੇ ੫ ਸਪਰਸ਼ ਦੁਆਰ ਹਨ।

੧ ੴ ਸਤਿਗੁਰਪ੍ਰਸਾਦਿ ॥

—o—

# ਗਿਆਨ ਮਾਰਗ

ਖੋਪੜੇ ਦਾ ਹਾਥੀ ਦੰਦਾ ਮੱਹਲ ਜੋ ਆਤਮਾ ਦਾ ਕੇਂਦ੍ਰੀ ਅਸਥਾਨ ਹੈ, ਭਾਂਵੇ ਇਹ ਸਾਰੇ ਸਰੀਰ ਵਿਚ ਹੀ ਵੱਸਦਾ ਹੈ; ਪਰ ਬਾਹਰਲੀ ਦੁਨੀਆਂ ਲਈ ਇਹ ਅਪਣੇ ਚਾਰੇ ਦੁਆਰੇ ਹੀ ਖੋਲਿਆ ਕਰਦਾ ਹੈ ਜਿਨਾਂ ਦੀ ਰਾਹੀਂ ਕਿ ਬਾਹਰਲਾ ਪ੍ਰਭਾਵ ਅੰਦਰ ਪੈ ਸੱਕੇ। ਪਰ ਪੰਜਵਾਂ ਦਰ ਜਿਸ ਦੇ ਹੋਰ ਭੀ ਬਿਅੰਤ ਸਾਥੀ ਹਨ, ਹਰ ਇਕ ਅੰਗਦੇ ਉਪਰ ਅਪਣੇ ਹਜਾਂਰਾਂ ਹੀ ਦਰਵੱਜੇ ਖੋਲ ਲੈਂਦਾ ਹੈ।

ਇਹ ਦੁਆਰ—ਜਿਸ ਨੂੰ ਅਸੀਂ ਇੰਦ੍ਰੇ ਦੁਆਰ (The organs of the senses) ਜਾਂ ਵਿਸ਼ਜ ਦੁਆਰ ਆਖ ਸਕਦੇ ਹਾਂ—ਮਾਤ ਭਾਖਾ ਵਿਚ ਏਨਾਂ ਨੂੰ ਕੰਨ, ਅੱਖਾਂ, ਨੱਕ, ਮੂੰਹ ਤੇ ਤੁਚਾ (ਖੱਲੜੀ) ਆਂਹਦੇ ਹਨ। ਇਹ ਸੁਨਣ, ਤੱਕਨ, ਸੁੰਘਨ, ਚੱਖਣ ਅਤੇ ਛੋਹਣ ਦੇ ਸਾਧਨ ਹਨ। ਜਿਨਾਂ (ਏਨਾਂ) ਰਸਤਿਆਂ ਥਾਣੀਂ ਜੀਵ ਬਾਹਰਲੀ ਤੇ ਅੰਦਰਲੀ ਦੁਨੀਆ ਨੂੰ ਇਕ ਵਾਰਗੀ ਅਨੁਭਉ ਕਰਦਾ ਹੈ ਤੇ ਵਾਸਨਾਵਾਂ ਨੂੰ ਗੁੱਥੀਆਂ ਰਖਦਾ ਹੈ; ਉਹ ਅਤ੍ਰਿਪਤ ਜੀਵ ਬਹੁਤ ਵਾਰੀ ਖੁਸ਼ੀ ਦੇ ਅਜੇਹੇ ਪਸਾਰੇ ਪਸਾਰਦਾ ਹੈ ਜਿਨਾਂ ਨਾਲੋ ਕਿ ਉਸ ਨੂੰ ਸੰਸਾਰੀ ਮੋਹਤ—ਭੋਲਾ ਭੁੱਲਾ-ਹਵੋਂ ਵਧਕੇ ਪ੍ਰਾਪਤ ਹੋ ਜਾਵੇ। ਅਤੇ ਕਈ ਵੇਰਾਂ

ਬਹੁਤ ਰਜਿੱਆ ਹੋਇਆ ਤੇ ਅਜੀਰਣ–ਪ੍ਰਾਪਤ (ਇਹ) ਜੀਵ ਵਾਹ ਲਗੇ ਤਾਂ ਘਿਰਿਆਂ ਹੋਇਆਂ ਦੁਆਰਿਆਂ ਨੂੰ ਮੂਲੋਂ ਹੀ ਬੰਦ ਰਖਣਾ ਚਾਹੁੰਦਾ ਹੈ।

ਹਾਂ ਜਿਨਾਂ ਦੀਆਂ ਅੱਖੀਆਂ ਅਗੇ ਅਜੇ ਧੁੰਦ ਨਹੀਂ ਫਿਰੀ ਤੇ ਕੰਨ ਝਪਜੋਂ ਹੀਣੇ ਹਨ; ਹੱਥ ਕੂਲੇ ੨ ਤੇ ਨਾਸਾਂ ਚੋਖਾ ਕੰਮ ਕਰਣ ਹਾਰੀਆਂ ਅਤੇ ਰਸਨਾਂ (ਜਿਨਾਂ ਦੀ) ਚੰਗੀ ਤਰਾਂ ਸੁਆਦ ਲੈਣ ਲਈ ਸਮੱਰਥ ਹੈ। ਉਹ (ਜੁਆਨ) ਅਪਣੀਆਂ ਇੰਦ੍ਰੀਆਂ ਨੂੰ ਅਜੇਹੀ ਤਰਾਂ ਦਾ ਸਾਧ ਸਕਦੇ ਹਨ, ਜੀਕੂੰ ਕਾਰੀਗਰ ਘੜੀਏ ਪਤਲੀ ਤੇ ਨਾਜਕ ਜੇਹੀ ਛਾਪ ਦੇ ਬਰੀਕ ਛੇਕ ਵਿਚੋਂ ਬੜੇ ਭਾਰੇ ਪਰਬਤ ਜਾਂ ਘੁੱਗ ਵੱਸੋਂ ਵਾਲੇ ਨਗਰ ਦਾ ਦ੍ਰਿਸ਼ਜ ਦੇਖਨ ਦੀ ਯੋਗਤਾ (ਉਸ ਵਿਚ) ਪੈਦਾ ਕਰ ਸਕਦੇ ਹਨ, ਜਾਂ ਖਸਖਾਸ ਤੋਂ ਭੀ ਨਿੱਕੇ ਜੇਹੇ ਓਸਦੇ ਛੇਕ ਵਿਚ ਪਾਰਾਵਾਰ ਤੋਂ ਰਹਤ ਅਕਾਸੀ ਚਿਤ੍ਰ ਦੀ ਸਮਾਈ ਦਿਖਾ ਸਕਦੇ ਹਨ। ਸੋ ਤਿੰਨ ਗੱਲਾਂ ਧਜਾਨ ਗੋਚਰੀਆਂ ਹਨ, ਜਿਨਾਂ ਦ੍ਵਾਰੇ ਅਸੀਂ ਇੰਦ੍ਰੀਆਂ ਪੁਰ ਨਿਘਾ ਮਾਰ ਸਕਦੇ ਹਾਂ:–

੧. ਇਹ ਇੰਦ੍ਰੇ ਸਰੀਰ ਸੰਬੰਧੀ ਪਾਸ਼ਵ ਲੋੜਾਂ ਦੇ (Animal wants of the body) (ਬਾਹਜ) ਸੇਵਾਦਾਰ ਹਨ।

੨. ਬੁਧੀ ਸੁਧਾਰ ਦੇ ਇਹ ਅੰਤ੍ਰੀਵੀ ਮੰਤ੍ਰੀ ਹਨ।

੩. ਸੁੰਦ੍ਰਤਾ, ਕੁਸੁੰਦ੍ਰਤਾ ਦੇ ਗਜ਼ਾਨ ਪੂਰਤੀ ਲਈ ਇਹ (ਆਤਮਿਕ) ਸਹਾਈ ਹਨ।

ਮੈਂ ਹਰ ਇੰਦ੍ਰੇ ਰਾਹੀਂ ਵਰਤੀਨ ਹਾਰੀ ਸਾਰੀਰਿਕ। ਮਾਨਸਿਕ ਅਤੇ ਆਤਮਿਕ ਤ੍ਰਿਭਾਂਤੀ ਕਾਰਰਵਾਈ ਨੂੰ ਜੋ ਅਗਾਤਮਾਂ ਸਦਾਚਾਰੀ ਸੁਭਵਾਂ ਨਾਲ ਮਿਲੀ ਜੁਲੀ ਪ੍ਰਵਿਰਤੀ ਰਹਿੰਦੀ ਹੈ-ਭੀ ਵਰਨਨ ਕਰਾਂਗਾ; ਪਰ ਬਹੁਤ ਕਰਕੇ ਇਨਾਂ ਪਿਛਲੀਆਂ ਦੋਹਾਂ ਬਾਤਾਂ ਨੂੰ ਹੀ ਦ੍ਰਿਸ਼ਟੀ ਗੋਚਰ ਕਰਾਂਗਾ, ਜਿਨਾਂ ਦਾ ਕਿ ਮਾਨਸਿਕ ਜਾਂ ਆਤਮਿਕ ਭਾਵਾਂ ਨਾਲ ਸੰਬੰਧ ਹੋਊ।

## (੧) ਅੱਖ.

ਲੋ ਫੇਰ ਅੱਖ ਦੀ ਬਾਬਤ ਹੀ ਪਹਿਲ ਪ੍ਰਥਮੇ ਆਖਣਾ ਜਾਂਦਾ ਹੈ। ਆਦਮੀ ਦਿਆਂ ਵਿਸ਼ੇਖ ਅਧਿਕਾਰਾਂ (ਹੱਕਾਂ) ਵਿਚੋਂ (ਏਸਨੂ) ਇਕ ਅੱਖੀਆਂ ਦੀ ਪ੍ਰਾਪਤੀ ਭੀ ਹੈ, ਜਿਦੇ ਕਾਰਣ ਆਂਹਦੇ ਹਨ ਕਿ "ਅੱਖੀਆਂ ਵਾਲਿਓ! ਅਖੀਆਂ ਵਡੀ ਨਿਆਮਤ ਹਨ" ਬਹੁਤਿਆਂ ਜਨੌਰਾਂ ਦੀਆਂ ਅੱਖਾਂ ਹੁੰਦੀਆਂ ਭੀ ਨਹੀਂ ਹਨ। ਅਤੇ ਕਈਆਂ ਦੀਆਂ ਹੁੰਦੀਆਂ ਤਾਂ ਹਨ ਪਰ ਕੇਵਲ ਨਾਮ ਮਾਤ੍ਰ ਦਿਖਾਵੇ ਦੀਆਂ, ਜੀਕੂੰ ਸਮੁੰਦ੍ਰੀ ਜਨੌਰ ਸਤ੍ਰਾਰਾ ਮਛੀਆਂ (Star fishes) ਦੀਆਂ। ਇਨਾਂ ਵਿਚ ਕੇਵਲ ਹਨੇਰੇ ਚਾਨਣ ਦੀ ਹੀ ਥੋੜੀ ਲੋ ਪੈਂਦੀ ਹੈ, ਹੋਰ ਕੁਝ ਵੱਧ ਰੂਪ ਰੰਗ ਦੀ ਪ੍ਰਤੀਤੀ ਨਹੀਂ ਹੋਇਆ ਕਰਦੀ।

ਮੈਂ ਈਨਾਂ-ਗਜਾਨ ਦਿਆਂ ਸੁਰਜੀਤ ਦੁਆਰਿਆਂ ਵਿਚੋਂ ਹਰ ਇੱਕ ਦਾ ਵੱਤ ਬੈਨਨੇ ਦਾ ਜਤਨ ਕਰਾਂਗਾ; ਪਰ ਹਾਲੀਂ

ਇਹ ਗੱਲ ਕੀਤੇ ਬਿਨਾਂ ਨਹੀਂ ਰੁਕ ਸੱਕਦਾ, ਕਿ ਜੀਵ ਆਪ ਤੇ ਆਪ ਕਿਨਾਕੁ ਗਜ਼ਾਨ ਰੱਖਦਾ ਹੈ ਅਤੇ ਕਿਨਾਕੁ ਇਨਾਂ ਇੰਦ੍ਰਿਆਂ ਨੂੰ ਸੁਾਧੀਨ (ਕਾਬੂ) ਰੱਖ ਸਕਦਾ ਹੈ।

ਜੀਵ ਅਤੇ ਉਸਦੀ ਕਰਮਚਾਰੀ ਪਰਜਾ ਕਦਾਚਿਤ ਭੀ ਆਪੂੰ ਵਿਚ ਲੜਨ ਲਈ ਨਹੀਂ ਰਚੇ ਗਏ, ਸਗੋਂ ਇਕ ਦੂਜੇ ਦੀ ਸੰਭਾਲ ਤੇ ਸੇਵਾ ਲਈ ਕਿਉਂਕਿ ਜਿਨੀਂ ਵਧ ਸਜਾਤਪ ਨਾਲ ਰਾਜੇ ਦਾ ਪਰਜਾ ਨਾਲ ਗੂੜ੍ਹਾ ਪਿਆਰ ਤੇ ਪਰਜਾ ਵਲੋਂ ਸਤਕਾਰ ਸਹਿਤ ਰਾਜੇ ਦੀ ਸੇਵਾ ਕੀਤੀ ਜਾਵੇ, ਉਤਨਾ ਹੀ ਵਧਕੇ ਰਾਜੇ ਦਾ ਰਾਜ ਭਾਗ ਸੁਭਾਗਾ ਹਇਆ ਕਰਦਾ ਹੈ ਤੇ ਪਰਜਾ ਇਕ ਮੁੱਠ—ਸੁਖੀ॥ ਅਸਾਨੂੰ ਅਪਣੀਆਂ ਦੇਹ ਬਾਬਤ ਇਕ ਅੰਨਖਾ ਡਰ ਲਗਾ ਰਹਿੰਦਾ ਹੈ, ਅਤੇ ਅਸੀਂ ਸਦਾ ਅਜੇਹੀਆਂ ਗੱਲਾਂ ਕਥਾਂ ਕਰਦੇ ਰਹਿੰਦੇ ਹਾਂ ਜਿਨਾਂ ਦਾ ਭਾਵ ਇਹ ਹੁੰਦਾ ਹੈ ਕਿ ਸਰੀਰ ਵੱਲੋਂ ਬੇ ਪ੍ਰਵਾਹੀ ਰੱਖਣ ਵਿਚ ਜੀਵ ਦਾ ਭਲਾ ਹੈ ਅਰ ਇੰਦ੍ਰੀਆਂ ਨੂੰ ਦਮਨ ਕਰਨੇ ਨਾਲ ਬੁਧੀ ਦਾ ਚਮਤਕਾਰ ਅੰਦਰ ਵਿਸ਼ੇਸ਼ (ਵਧਕੇ) ਹੋਇਆ ਕਰਦਾ ਹੈ, ਹਾਲਾਂਕਿ ਅਸਲੀ ਗੱਲ ਇਉਂ ਨਹੀਂ ਹੈ—ਕਜੋਂਕਿ ਅਸਾਡੀ ਜਾਨ (ਆਤਮਾਂ) ਕੇਵਲ ਤਦੇ ਹੀ ਕ੍ਰਿਤ-ਕਾਰਜ ਹੋ ਸਕਦੀ ਹੈ ਜੇ ਅਸੀਂ ਅਪਣਿਆਂ ਸਰੀਰਾਂ ਨੂੰ ਪੂਰੀ ਪੂਰੀ ਤਰਾਂ ਕਾਰਜ ਵਿਚ ਲਾ ਸੱਕੀਏ। ਅਰ ਇਸ ਪ੍ਰਯੋਜਨ ਦੇ ਪੂਰਿਆਂ ਕਰਨ ਲਈ ਵਾਹ ਲਗਦੀ ਹਰ ਜਣੇ ਨੂੰ ਉਕਾਬਾਂ ([illegible]) ਵਾਲੀ ਦੂਰ ਦਰਸੀ ਅੱਖ ਲੋੜੀਏ, ਸਹਿ ਜੈਸੇ ਧੀਮੀ ਤੋਂ ਧੀਮੀ ਵਾਜ ਸੁਨਣ ਵਾਲੇ ਕੰਨ ਚਾਹੀਏ। ਹਰਣ ਵਰ-ਗੀਆਂ ਦੂਰੋਂ ਹੀ ਸੁੰਘਾਊ ਨਾਸਾਂ, ਤੇ ਤਿੱਤਰੀਆਂ (Butter

flies) ਵਾਂਗੀ ਚਾਖੂ ਰਸਨਾਂ ਅਤੇ ਕੈਹਣੇ (ਮਕੜੀ) ਜੇਹੀ ਨਰਮ ਤੋਂ ਨਰਮ ਸਪਰਸ਼ ਕਰ ਸੱਕਣ ਵਾਲੀ ਖਲੜੀ (ਤੁਚਾ) ਦਾ ਹੋਣਾ ਜਰੂਰੀ ਹੈ ॥

ਕੋਈ ਆਦਮੀ ਅਜੇਹੀਆਂ ਵਥੂੰ ਨਾਲ ਨਾਂ ਤਾਂ ਸੁਸ਼ੋਭਿਤ ਹੋਇਆ ਤੇ ਨਾਂ ਹੀ ਕੋਈ ਕਦਾਚਿਤ ਅਜੇਹਾ ਸੁਖਿਤ ਹੋਵੇਗਾ, ਜਦ ਤਕ ਕਿ ਇਹ ਅਪਣੀਆਂ ਇੰਦ੍ਰੀਆਂ ਨੂੰ—ਜਿਸ ਜੋਗ ਕਿ ਇਹ ਕਰਤਾਰ ਨੇ ਸਿਰਜੀਆਂ ਹਨ—ਜੋਗ ਤਰਾਂ ਨਾਲ ਅਪਨੇ ਅਪਨੇ ਧਰਮ ਵਿਚ ਨਾਂ ਵਰਤਾਵੇ, ਅਰਥਾਤ ਤਦੋਂ ਤਕ ਜੀਵ ਨੂੰ ਤੋਟਾ ਹੀ ਤੋਟਾ ਰਹੇਗਾ। ਕਜੋਂ ਕਿ ਬੁਢੇ ਤਾਂ ਅਪਨਾ ਅਉਸਰ ਉਂਵ ਹੀ ਖੁੰਝਾ ਬੈਠੇ ਹਨ ਤੇ ਰੋਗੀਆਂ ਨੂੰ ਅਜੇਹਾ ਵੇਲਾ ਹੱਥ ਹੀ ਨਹੀਂ ਆਯਾ। ਮੱਖੀਆਂ ਦੀਆਂ ਅੱਖੀਆਂ ਕੁਝ ਕਰੜੀਆਂ ਹੁੰਦੀਆਂ ਹਨ, ਜੀਕੂੰ ਸੀਖਾਂ ਵਿਚ ਜਕੜੀ ਹੋਈ ਲਾਲਟੈਨ ਕਰੜੀ ਹੋਣ ਦੇ ਕਾਰਣ ਇਧਰ ਓਧਰ ਨਹੀਂ ਮੋੜਾ ਖਾ ਸਕਦੀ; ਤੀਕਰ ਅਸਾਡੀਆਂ ਅੱਖਾਂ ਤਰਾਂ ਇਹ ਜਿਧਰ ਲੋੜ ਹੋਵੇ ਓਧਰ ਨੂੰ ਨਹੀਂ ਮੁੜਸਕਦੀਆਂ ਕਿੰਤੂ ਜਿਹੜੇ ਦਾ ਏਨਾਂ ਦਾ ਰੁਖ ਹੋਵੇ ਸਦਾ ਓਸੇ ਪਾਸੇ ਦੀ ਵਸਤੂ ਨੂੰ ਹੀ ਇਹ ਦੇਖ ਸਕਦੀਆਂ ਹਨ। ਹਾਲੀ ਕਿ ਦੋ ਅਖਾਂ ਦੀ ਸਮਾਈ ਤੋਂ ਵੱਧ ਚੀਜ਼ਾਂ ਪੁਰ ਨਿਘਾ ਪਸਾਰਣ ਦੇ ਮੁਥਾਜ ਕੈਹਣਿਆਂ ਦੀਆਂ ਬਹੁਤ ੨ ਅੱਖੀਆਂ ਹੁੰਦੀਆਂ ਹਨ, ਇਥੋਂ ਤਕ ਕਿ ਏਨਾਂ ਦਾ ਸਿਰ ਅੱਖੀਆਂ ਹੀ ਅੱਖੀਆਂ ਮਾਤ੍ਰ ਹੁੰਦਾ ਹੈ, ਪਰ ਕੁਦਰਤ ਦੀ ਕਾਰੀਗਰੀ ਵਿਚਿੱਤ੍ਰ ਹੁੰਦੀ ਹੈ ਕਿ ਇਹ ਅਪਣੇ ਫਾਥੇ ਹੋਏ ਸ਼ਿਕਾਰ ਨੂੰ ਕੇਵਲ ਇਕੋ ਅੱਖ ਨਾਲ ਹੀ ਤੱਕ ਸੱਕਦਾ ਹੈ, ਤੇ ਬਾਕੀ ਸੀਆਂ (ਦੂਜੀਆਂ) ਨਾਲ

ਆਪਣੇ ਜਾਲੇ ਅੰਦਰ ਕਿਸੇ ਛਿਦ੍ਰ ਦੇ ਵਿਚਾਲੇ॥ ਅਸਾਡੇ ਸਰੀਰ ਦੇ ਪ੍ਰਮਾਣ ਨਾਲ ਭਾਵੇਂ ਵਾਹਗੁਰੂ ਨੇ ਅਸਾਨੂੰ ਏਹ ਦੋ ਹੀ ਛੋਟੇ ੨ ਤਾਰੇ ਬਖਸ਼ੇ ਹਨ, ਪਰ ਧੰਨ ਹੈ ਓਸ ਕਰਤਾਰ ਨੂੰ ਜਿਸ ਨੇ ਇਤਯਾਦਿਕ ਸਾਰੇ ਜੀਵਾਂ ਨਾਲੋਂ ਵਧਕੇ ਅਸਾਡੇ ਉੱਪਰ ਉਪਕਾਰ ਕੀਤਾ ਹੈ। ਪਹਿਲ ਪ੍ਰਥਮੇ ਜਰਾ ਆਪਣੀ ਅੱਖ ਦੀ ਸੁੰਦ੍ਰਤਾ ਵੱਲ ਤਾਂ ਤੱਕੋ, ਹੈ ਕਿਸੇ ਹੋਰਸ ਜੀਵ ਦੀ ਭੀ ਅਜੇਹੀ ਸੁੰਦ੍ਰ! ਇਸ ਵਿਚ ਸਭ ਤੋਂ ਵਧਕੇ ਕਾਰੀਗਰੀ ਦਿਸੇਗੀ। ਨਿਰਸੰਸੇ ਬਹੁਤੇ ਜਨੌਰਾਂ ਦੀਆਂ ਅਖਾਂ ਤੁਸਾਨੂੰ ਚੋਖੀਆਂ ਸੋਹਣੀਆਂ ਭਾਸਨਗੀਆਂ। ਜਰੂਰ ਹੀ ਤੁਸੀ ਉਕਾਬ (ਗੀਧ) ਦੀ ਨਿਰਭੈ, ਤਿੱਖੀ ( Fierce ) ਤੇ ਰੋਸ਼ਨ ਅੱਖ ਦੀ ਸਲੋਹਤ ਕਰੋਗੇ, ਬੈਲਦ ਦੀ ਭੂਰੀ ੨, ਸਰਮਾਊ ਤੇ ਵਡੀ ੨ ਅੱਖ ਨੂੰ ਵਡਜਾਓਗੇ। ਚੰਦ ਦੀ ਤਰਾਂ ਵਧਨ ਘਟਨ ਵਾਲੀ ਤੇ ਸੂਰਜ ਤਰਾਂ ਉਦੇ ਅਸ੍ਤੀ ਪ੍ਰਕਾਸ਼ਵਤ ਰੌਸ਼ਨ, ਬਿੱਲੀ ਦੀ ਅਧਰਮ ( ਛਲ ) ਭਰੀ ਅਖੀਂ; ਚਿੜੀ ਦੀ ਚੰਚਲ ਢੀਠ ਅੱਖ; ਲੂਮੜੀ ਦਾ ਭੋਲਾ ੨ ਨੇਤ੍ਰ; ਚੂਹੇ ਦੇ ਸਿਰ ਵਿਚ ਕਾਲਾ ੨ ਜੜਾਊ ਝਾਕਦਾ ਹੋਇਆ ( ਮਾਨੋ ) ਬਰੀਕ ਮਣਕਾ ਇਹ ਸਾਰੇ ਹੀ ਤੁਸਾਨੂੰ ਬੜੇ ਸੋਹਣੇ ਭਾਸਨਗੇ। ਇਵੇਂ ਹੀ ਕੋਝੇ ਪੁਣਿਓਂ ਸੋਭਾ ਕਰ ਦਿਖੌਣ ਵਾਲਾ ਹੀਰੇ ਵਰਗਾ ਡਡੂ ਦਾ ਨੇਤ੍ਰ; ਅਤੇ ਕੁੱਤੇ ਤੇ ਘੋੜੇ ਦੀ ਇਨਸਾਨ ਸਮਾਨ ਅੱਖੀਂ ਜਿਸ ਤੋਂ ਸਯਾਣਪ ਤੇ ਪਯਾਰ ਦੀ ਧਾਰ ਆਪ ਮੁਹਾਰੀ ਹੀ ਪਈ ਨਿੱਕਲਦੀ ਹੈ ਜ਼ਰੂਰ ਤੁਸਾਡੇ ਮਨ ਨੂੰ ਭਾਸੇਗੀ। ਇਨੀ ਤੋਂ ਛੁੱਟ ਬਹੁਤ ਜਨੌਰ ਇਨਾਂ ਵਰਗੇ ਜਾਂ ਇਨੀ ਤੋਂ ਵਧੀਕ ਸੁੰਦਰ ਨੇਤ੍ਰਾਂ ਵਾਲੇ ਹੋਣਗੇ, ਅਰ ਮੰਨ ਲਿਆ ਕਿ

ਅਜੇਹੇ ਕੋਈ ਭੀ ਜਨੌਰ ਨਹੀਂ ਹੋਨਗੇ ਜੋ ਛਬਨੇ ਚੇਹਰੂਆਂ ਵਾਲੇ ਨਾਂ ਹੋਣ। ਪਰ ਯਾਦ ਰਖੋ ਕਿ ਮਰਦ ਦੇ ਨੇਤਰ ਵਿੱਚ ਇਕ ਅਨੋਖਾ ਹੀ ਤੇਜ ਹੈ ਜੋ ਸਾਰਿਆਂ ਦੀਆਂ ਅੱਖੀਆਂ ਨੂੰ ਮਾਤ ਕਰ ਮਾਰਦਾ ਹੈ॥

ਇਹ ਗੱਲ ਅਸਾਨੂੰ ਤਦੋਂ ਹੀ ਪੂਰੀ ੨ ਤਰਾਂ ਅਨਭਉ ਹੁੰਦੀ ਹੈ ਜਦ ਕਿ ਅਸੀਂ ਅਪਣਿਆਂ ਪਯਾਰਿਆਂ ਦੇ ਮੁਖੜੇ ਵੱਲ ਤਕੀਏ। ਜਦ ਉਹ ਅਸਾਡੇ ਪਾਸ ਹੋਣ ਤਾਂ ਭਲਾ ਅਸਾਂ ਉਨਾਂ ਦੇ ਚਿਹਰੇ ਦਾ ਕੀਹ ਦੇਖਿਆ ਕਰਦੇ ਹਾਂ, ਅਥਵਾ ਜਦੋਂ ਉਹ ਦੂਰ ਕਿਤੇ ਵਾਂਢੇ ਗਏ ਹੋਣ ਤਾਂ ਮਨ ਨੂੰ ਕੀਹ (ਬਹੁਤਾ) ਚੇਤੇ ਔਂਦਾ ਹੈ? ਬੱਸ ਅੱਖੀਆਂ ਆਖੋ ਜਾਂ ਤੱਕਣਾਂ। ਅਖਾਂ ਤੋਂ ਬਿਨਾਂ ਚਿਹਰਾ ਕੇਵਲ ਕੋਝਾ (ਕੋੜਾ) ਜਿਹਾ ਲਗਦਾ ਹੈ, ਅੱਖ ਹੀ ਇਕ ਪ੍ਰਧਾਨ ਵਸਤੂ ਹੈ ਜਿਸ ਵਿਚ ਸਾਰੀ ਦੀ ਸਾਰੀ ਸੂਰਤ ਸੁਤੇ ਹੀ ਸਮਾਈ ਹੋਈ ਦੀਂਹਦੀ ਹੈ। ਹੱਸਦੀ ਹੈ ਤਾਂ ਅੱਖ ਹੀ—ਕੋਈ ਬੁੱਲ ਤਾਂ ਨਹੀਂ ਹੱਸਦੇ; ਸੁਣਦੀ ਹੈ ਤਾਂ ਅੱਖ ਹੀ ਕੰਨ ਕਿੱਥੇ; ਤੀਊੜੀਆਂ ਚਾੜ੍ਹੇ ਤਾਂ ਅੱਖ ਹੀ ਬਰਵੱਟੇ ਵਿਚਾਰੇ? ਮੁੱਕਦੀ ਗਲ—ਰੋਂਦੀ ਹੈ ਤਦ ਭੀ ਅੱਖ ਹੀ ਰੋਂਦੀ ਹੈ ਕੁਝ ਵਾਜ ਨਹੀਂ ਰੋਇਆ ਕਰਦੀ। ਹਰ ਇਕ ਇੰਦ੍ਰੀ ਤੇ ਹਰ ਇਕ ਮਾਨਸੀ ਸ਼ਕਤੀ ਇਸੇ ਵੱਲ ਹੀ ਧਰੂਏ ਚਲੇ ਔਂਦੇ ਹਨ ਤੇ ਜੋ ਅਪਨਾ ਪ੍ਰਭਾਵ ਉਨਾਂ ਪ੍ਰਗਟ ਕਰਨਾ ਹੁੰਦਾ ਹੈ ਸਭ ਏਸੇ ਦੀ ਰਾਹੀਂ ਹੀ ਵਰਤਯਾ ਕਰਦਾ ਹੈ, ਏਥੇ ਹੀ ਬਸ ਨਹੀਂ ਸਗੋਂ ਹਰ ਇਕ ਦਾ ਪ੍ਰੀਅਵਸਾਨ (ਸਮਾਪਤੀ) ਓੜਕ ਜਿਰ ਇਸ (ਅੱਖ) ਵਿਚ ਹੀ ਹੋਇਆ ਕਰਦਾ ਹੈ, ਕਜੋਂਕਿ ਜਦ ੨ ਸਮੇਂ ਪਏ ਹਨ ਤਾਂ ਸਾਰਿਆਂ ਨੇ ਇਥੇ ਹੀ

ਅਨਭਉ ਕੀਤਾ ਹੈ ਕਿ ਮਾਨੋ ਅੱਖ ਆਦਮੀ ਦੀ ਨਹੀਂ ਬਲਕਿ ਆਪ ਹੀ ਉਹ ਅੱਖ ਹੈ, ਅੱਖ ਵਿਚ ਕੇਵਲ ਚਿੰਨਤਾ ਦਾ ਵਾਸਾ ਹੀ ਨਹੀਂ ਬਲਕਿ ਇਹ ਆਪ ਹੀ ਚਿੰਤਨਤਾ ਪਾਤ੍ਰ ਹੈ, ਇਹ ਕੇਵਲ ਇਕ ਗਿਆਨ ਇੰਦ੍ਰੀ ਹੀ ਨਹੀਂ ਬਲਕਿ ਸੋਚਨ ਵਾਲੀ ਸ਼ਕਤੀ ਦੀ ਸਜੀ ਹਸਤੀ Being ਭੀ ਇਹ ਆਪ ਹੀ ਹੈ।

ਪਰ ਸੁੰਦ੍ਰਤਾ ਦੇ ਏਸ ਮੂਲ ਕਾਰਣ ( Source ) ਤੋਂ ਵਿਭਿੰਨ, ਜਿਸ ਵਿਖੇ ਆਦਮੀ ਦੀ ਅੱਖ ਹੋਰਨਾਂ ਸਰਬੱਤ ਜੀਵਾਂ ਦੀ ਅੱਖ ਤੋਂ ਬਹੁਤ ਉਤਮ ਹੈ, ਦੂਜੇ ਜੀਵਾਂ ਦੀ ਸਾਰੀ ਹੀ ਬਿਵਸਥਾ ਵਿਖੇ-ਇਸ ਦੀ ਆਤਮਾਂ ਹੋਰ ਭੀ ਮਹਾਨ ਉਤਮ ਹੈ। ਜਿਹੜੀ ਕਿ ਜਦੋਂ ਸਰੀਰ ਦਾ ਸਰਬੰਧ ਤਿਆਗ ਦਿੰਦੀ ਹੈ ਤੇ ਏਨਾ ਤਾਕੀਆਂ ਵਿਚੋਂ ਦੀ ਮੁੜ ਏਸ ਤਰਾਂ ਨਾਲ ਝਾਤੀ ਨਹੀਂ ਮਾਰਦੀ-ਦੇਹ ਤੋਂ ਨਿਆਰਿਆਂ ਹੋਕੇ ਭੀ ਇਹ ਅਤਜੀਤ ਅਚਰਜ ਅਰ ਪਰਮ ਸੁੰਦਰ ਆਤਮਾ ਅਪਨੇ ਆਪ ਵਿੱਚ ਹੀ ਇਸਥਿਰ ਰਹਿੰਦੀ ਹੈ-ਇਸ ਦਾ ਨਾਸ ਕਦਾ ਚਿਤ ਨਹੀਂ ਹੋਇਆ ਕਰਦਾ। ਦੁੱਧਆਊ ਬਾਲ ਦੀਆਂ ਅੱਖੀਆਂ ਵਿੱਚ ਸ਼ੈਦ ਇਸ ਆਤਮਿਕ ਸੁੰਦ੍ਰਤਾ ਨੂੰ ਤੁਸੀ ਤੱਕ ਸਕਦੇ ਹੋ, ਜੇ ਚਾਹੋ, ਤਾਂ ਜਦ ਉਹ ਅਧਖਿੜੀਆਂ ਖੁਲੀਆਂ ਅੱਖਾਂ ਵਿੱਚ ਸੁੱਤਾ ਪਿਆ ਹੋਵੇ ਤਾਂ ਗਹੁ ਨਾਲ ਤਕੋ! ਕਿ ਕਿਸ ਪ੍ਰਕਾਰ ਦੀਆਂ ਵਡੀਆਂ ੨ ਤੇ ਗੋਲ ੨ ਉਹ ਹਨ, ਚਿਟਕਨ ਕੇਹੀ ਪਵਿੱਤ੍ਰ ਤੇ ਮੋਤੀਆਂ ਵਰਗੀ ਲਿਸ਼ਕ ਰਹੀ ਹੈ-ਜਿਸਦੇ ਨਾਲ ਹੀ ਇਕ ਬਰੀਕ ਜੇਹੀ ਨੀਲੀ ੨ ਨਾੜ ਜਾਂ ਚਿਟੀ ੨ ਸੰਗਮਰਮਰੀ ਲਿਤਰ ( ਪਧਰ

**Surface** ) ਦਿਸਣਾ ਕਰਦੀ ਹੈ; ਅਕਾਸ਼ੀ ਪੀਂਘ ( **Rain bow** ) ਦਾ ਘੇਰਾ ਅਪਣੇ ਖੁੱਲੀ ਡੁੱਲੀ ਝਲਕ ਵਿਚ ਰੰਗੀਲੇ ਚਕ੍ਰ ਦੀਆਂ ਕੇਹੀਆਂ ਸੁੰਦ੍ਰ ਲਿਸ਼ਕਾਂ ਮਾਰਦਾ ਹੈ! ਕੈਸੀ ਤ੍ਰਿਖੀ ਤਰਾਂ ਨਾਲ ਪੁਤਲੀ ਸਜੀ ਹੋਈ ਹੈ; ਅਜੇਹੀ ਸਜ਼ਾਮ ਭੀ ਹੈ ਪਰ ਨਿਰਮਲ ਭੀ ਪਰਲੇ ਦਰਜੇ ਦੀ ਹੈ, ਜਦ ਹੀ ਇਸ ਵਲ ਝਾਕੋ ਤਾਂ ਐਉਂ ਭਾਸਦਾ ਹੈ ਜੀਕੂੰ ਕਿਸੇ ਹਨੇਰੇ ਖੂਹ ਵਿਚ ਝਾਤ ਮਾਰੀ ਦੀ ਹੈ ਤੇ ਉਲਟਕੇ ਇਕ ਛੋਟਾ ਜੇਹਾ ਚਿਹਰਾ ਤੁਹਾਨੂੰ ਤੱਕਰਿਹਾ ਹੈ,ਜਿਸਨੂੰ ਦੇਖਨ ਸਾਰ ਤੁਸੀਂ ਇਹ ਗੱਲ ਵਿਸਰ ਹੀ ਜਾਂਦੇ ਹੋ ਕਿ ਇਹ ਤੁਸਾਡਾ ਆਪਣਾ ਹੀ ਹੈ; ਤੇ ਨਾਲ ਹੀ ਜਦੋਂ ਤੁਸਾਡੇ ਅੰਦਰ ਹੁਲਾਸ ਦਾ ਇਕ ਇਹ ਤਰੰਗ ਭੀ ਉਪਜਿਆ ਕਰਦਾ ਹੈ ਕਿ ਅਜੇ ਇਨਾਂ ਮਸੂਮ ਅਖੀਆਂ ਦਾ ਉਹ ਸਮਾਂ ਨਹੀਂ ਨਾਂ ਆਇਆ ਜਦੋਂ ਕਿ "ਏਨਾਂ ਤਾਕੀਆਂ ਵਿਚੋਂ ਤੱਕਨ ਹਾਰੀਆਂ ਏਨਾਂ ਅਗੇ ਧੁੰਦ ਗੁਬਾਰ ਨੇ ਆਨ ਪਰਦਾ ਪੌਣਾ ਹੈ" ਅਤੇ ਫੇਰ ਨਰਮ ੨ ਅਖਾਂ ਦੇ ਪੜਦੇ ਜਿਨਾਂ ਨੂੰ ਪਲਕਾਂ ਆਂਹਦੇ ਹਨ,ਜਿਨਾਂ ਦੇ ਅਗੇ ਝਿਮੱਣੀਆਂ ਦੀ ਲੰਮੀ੨ ਰੇਸ਼ਮੀ ਝਾਲਰ ਪਈ ਲਟਕ ਰਹੀ ਹੈ—ਹੰਝੂਆਂ ਨਾਲ ਤ੍ਰਿਬੁੱਡ ਨੁਾਡੀ ਹੋਈ—ਅਨੋਖੀ ਤਰਾਂ ਦੀ ਲਿਸ਼ਕਦੀ, ਕੇਹੀ ਪਜਾਰੀ੨ ਲਗਦੀ ਹੈ! ਸਿਰਜਨਹਾਰ ਦੀ ਨਿਘਾ ਵਿਚ ਇਹ ਨਿਕੀ-ਆਂ ੨ ਅੱਖਾਂ ਕਿਡੀਆਂ ਕੁ ਅਨਮੁਲੀਆਂ ਚੀਜਾਂ ਭਾਸੀਆਂ ਹੋਣਗੀਆਂ ਜਦੋਂ ਕਿ ਓਸਨੇ ਐਨੀਂ ਸੁੰਦ੍ਰਤਾ ਏਨਾਂ ਨੂੰ ਪ੍ਰਦਾਨ ਕੀਤੀ ਹੋਊ॥

ਨਿਸਚੇ ਕਰਕੇ ਜਾਣੋ ਕਿ ਨਕਾਸ਼ ( ਚਿਤ੍ਰੇਲੇ ) ਦੀ ਖੁਸ਼ੀ ਦਾ ਕਾਰਣ ਸੁੰਦ੍ਰਤਾ ਨਾਲੋਂ ਇਸ ਪੁਰਖੀ ਅੱਖ ਦੀ

ਅਚਰਜ ਸੁੰਦਰ ਬਨੌਟ ਨਜਾਰੀ ਭਾਂਤ ਦੀ ਹੀ ਹੈ। ਆਓ ਜਰਾ ਏਸ ਦੀ ਅਚਰਜਤਾ ਵੱਲ ਤਾਂ ਥੋੜੀ ਭੇਰ ਤਣੋ। ਸਚ ਮੁਚ ਇਹ ਨਿਰਾ ਪੁਰਾ ਗੋਲ ੨ ਖੱਡਾ ਹੈ ਜਾਂ ਗੋਲਾਕਾਰ ਕੋਈ ਕੋਠੀ ॥

ਏਸ ਵਰਗੀ ਹੋਰ ਕੋਈ ਭੀ ਇਨਸਾਨੀ ਕੋਠੀ ਨਹੀਂ ਹੈਗੀ ਅਤੇ ਨਾਂ ਹੀ ਅਸਾਡਾ ਵਡੇ ਉਤਮ ਤੋਂ ਉਤਮ ਭੀ ਰਹਿਣ ਦਾ ਅਸਥਾਨ ਅਜੇਹੀ ਸ਼ੋਭਾ ਨੂੰ ਪ੍ਰਾਪਤ ਹੀ ਹੋ ਸਕਦਾ ਹੈ ਜਦ ਤਕ ਕਿ ਇਨਾਂ ਗੋਲ ੨ ਤਾਰਿਆਂ ਦੀ ਝਲਕ ਓਸ ਪੁਰ ਨਾਂ ਪਵੇ। ਅੱਖ ਦਾ ਗੋਲਾ ਅਜੇਹੀ ਸ਼ਕਲ ਦਾ ਹੈ ਕਿ ਇਸ ਦਾ ਵਡਾ ਭਾਰਾ ਜਿਸਨੂੰ ਅਸੀਂ ਇਕ ਦੂਏ ਦੇ ਚਿਹਰੇ ਪੁਰ ਤੱਕਦਿਆਂ ਨਹੀਂ ਦੇਖਿਆ ਕਰਦੇ ਤੇ ਅਖ ਦੀ ਸਫੇਦੀ ਨੂੰ ਪ੍ਰਗਟ ਕਰਦਾ ਹੈ, ਓਸ ਵਿਚ ਪੱਕੀ, ਮੋਟੀ ਤੇ ਕਰੜੀ ਝਿੱਲੀ ਦਾ ਇਕ ਪੜਦਾ ਹੁੰਦਾ ਹੈ, ਜਿਹੜਾ ਕਿ ਚੰਮ ਦੇ ਕਾਗਜ ਵਰਗਾ ਸੂਖਮ ਪਰ ਬਹੁਤ ਲਚਕਦਾਰ ਹੁੰਦਾ ਹੈ। ਮਾਨੋ ਅੱਖ ਦੀ ਕੋਠੀ ਦੇ ਆਲੇ ਦੁਆਲੇ ਇਹ ਬਾਹਜ ਵਲਗਨ ਦਾ ਕੰਮ ਦਿੰਦਾ ਹੈ ਅਰ ਏਸਨੂੰ ਸ਼ਾਹਬਲੂਤ ਦੇ ਪਜਾਲੇ ਸਮਾਨ ਫੁੱਲ ਦੇ ਘੇਰੇ ਦੀ ਸੋਭਾ ਅਥਵਾ ( ਅਧਕੱਟੇ ) ਅੰਡ ਪਜਾਲੇ ਦੀ ਬਰਾਬਰੀ ਜਾਂ ਤੰਗ ਹਿਠਾੜ ਵਾਲੇ ਗੋਲ(ਸ਼ਰਾਬ) ਦੇ ਗਲਾਸ ਦੀ ਸਮਾਨਤਾ ਭੀ ਦਿੱਤੀ ਜਾ ਸਕਦੀ ਹੈ। ਏਹ ਕਰੜਾ ਹੁੰਦਾ ਹੈ ਤਾਂ ਜੋ ਏਸਨੂੰ ਸਹਿਲੇ ਹੀ ਕੋਈ ਸ਼ੈ ਹਰਜਾ ਨਾਂ ਪੁਚਾ ਸਕੇ, ਇਹ ਮੋਟਾ ਹੁੰਦਾ ਹੈ ਤਾਂ ਜੋ (ਬਾਹਰਲੀ) ਲੋ ਇਸ ਦੇ ਅੰਦਰ ਮਾਰ ਨਾਂ ਕਰ ਸਕੇ, ਇਹ ਗੋਲ ਹੁੰਦਾ ਹੈ ਤਾਂ ਜੋ ਹੋਰ ਪਾਸੇ ਜਿਧਰ ਲੋੜ ਭਾਸੇ ਮੋੜਿਆ ਜਾ ਸਕੇ ਅਤੇ

ਅਸੀਂ ਕੈਹਣੇ ਦੀਆਂ ਬਜੈਤ ਅੱਖਾਂ ਨਾਲੋਂ ਕੇਵਲ ਏਸੇ ਇਕ ਜੋੜੇ ਮਾਤ੍ਰ ਨਾਲ ਸਭਨੀਂ ਦਾਈਂ ਬੜੀ ਚੰਗੀ ਤਰਾਂ ਤਕ ਸਕੀਏ।

ਅੱਖ ਦੇ ਅਗਲੇ ਹਿੱਸੇ ਵਿਚ ਠੀਕ ਜੇਬ–ਘੜੀ ਦੇ ਸ਼ੀਸ਼ੇ ਵਰਗੀ ਇਕ ਸਾਫ ਤੇ ਨਿਰਮਲ ਤਾਕੀ ਹੁੰਦੀ ਹੈ, ਜਿਸਨੂੰ–ਜੇਕਰ ਚਿਹਰੇ ਦੇ ਲਾਂਭਿਆਂ ਵਲੋਂ ਗਹੁ ਨਾਲ ਤੱਕੋ, ਤਾਂ ਤੁਸਾਨੂੰ ਸਾਫ ੨ ਪਤਾ ਲਗ ਜਾਵੇਗਾ ਕਿ ਇਹ ਕਮਾਨੀ ਖਿੜਕੀ ਤਰਾਂ ਝੁਕੀ ਹੋਈ ਸਿਤਾ (**Surface**) ਵਾਲੀ ਕਿਸ ਭਾਂਤ ਉਪਰ ਨੂੰ ਉਭਰੀ ਹੋਈ ਹੈ ਅਤੇ ਕੀਕੂੰ ਦੀ ਪੂਰੀ ੨ ਉਜਲੀ ਜਾਂ ਸਾਫ ਹੈ। ਝਿਮਣੀਆਂ ਜਿਹਨਾਂ ਨੂੰ ਮੈਂ ਪਹਿਲੇ ਪੜਦਿਆਂ ਬਾਂਵੇ ਵਰਨਨ ਕਰ ਚੁੱਕਾ ਹਾਂ, ਏਸ ਖਿੜਕੀ ਦੇ ਬਾਹਰਲੇ ਦਰਵਜਿਆਂ ਦੀ ਥਾਂ ਸਮਝ ਲਈਏ ਤਾਂ ਸ਼ੇਦ ਬਹੁਤ ਚੰਗਾ ਹੋਵੇ। ਕਜੋਂਕਿ ਇਹ ਸੌਂਦਿਆਂ ਤਾਂ ਮਿਲ ਜਾਂਦੀਆਂ ਹਨ ਅਰ ਜਾਗਦਿਆਂ ਖੁੱਲ ਜਾਂਦੀਆਂ ਹਨ। ਇਹ ਦਰਵਜੇ ਅਕਾਰਥੇ ਨਹੀਂ ਹਨ ਤੇ ਨਾਂ ਹੀ ਕੇਵਲ ਦਿਖਾਵੇ ਦੀ ਸੁੰਦ੍ਰਤਾ ਮਾਤ੍ਰ। ਕਿੰਤੂ ਜਾਗਦਿਆਂ ਹਰ ਛਿਣ ਖੁਲ੍ਹੀਂਦੇ ਮਿਟੀਂਦੇ ਜਾਂ ਝਮਕੀਂਦੇ ਰਹਿਣਾਂ ਇਨਾ ਦਾ ਕੰਮ ਹੈ ਇਹ ਕਾਰਵਾਈ ਐਸੀ ਲਗਾਤਾਰ ਹੁੰਦੀ ਰਹਿੰਦੀ ਹੈ ਕਿ ਅਸਾਨੂੰ ਇਸ ਦਾ ਕਦੀ ਭੁੱਲ ਕੇ ਭੀ ਚੇਤਾ ਨਹੀਂ ਆਯਾ, ਹਾਲੀ ਕਿ ਇਹ ਸਹਜ ਸੁਭਾਈ ਫੁਰਕਾਉ ਹੈ ਇਕ ਅੱਤ ਜਰੂਰੀ ਕੰਮ। ਬਾਹਰਲੀ ਖਿੜਕੀਂ ਥਾਣੀਂ ਬਟਾ ਝਟ ਘੱਟਾ ਮਿਟੀ ਆ ਜਾਂਦੀ ਹੈ ਤੇ ਰੋਜ ਬਰੋਜ ਸਵੇਰ ਸਾਰ ਇਕ ਹੁਸ਼ਿਆਰ ਦੁਕਾਨਦਾਰ ਅਪਣੀਆਂ ਖਿੜਕੀਆਂ ਨੂੰ ਝਾੜ

ਬੁਹਾਰ ਕੇ ਸੁਆਰ ਲੈਂਦਾ ਹੈ, ਪਰ ਅਸਾਡੀਆਂ ਅੱਖਾਂ ਦੀਆਂ ਖਿੜਕੀਆਂ ਵਿਚ ਜਦ ਰਵਾਲ ਭਰ ਭੀ ਕਿਸੇ ਅਜੇਹੀ ਵਸਤੂ ਦੀ ਕਦਾਚਿਤ ਸਮਾਈ ਨਹੀਂ ਹੋ ਸਕਦੀ ਇਸ ਕਾਰਣ ਇਨਾਂ ਦੇ ਸੁਭਾਉਕੀ ਬਚਾਉ ਵਾਸਤੇ ਕਰਤਾਰ ਨੇ ਝਿੰਮਣੀਆਂ ਨੂੰ ਝਮਕੀਂਦੇ ਰਹਿਣ ਵਿਚ ਤਤ ਪਰ ਕਰ ਰਖਿਆ ਹੈ, ਹ ਸਾ ਦਿਹਾੜਾ ਇਕ ਵਾਰ ਹੀ ਸਫਾਈ ਨਹੀਂ ਕਰਦੀਆਂ, ਬਲਕਿ ਸਾਰਾ ਦਿਨ ਹੀ ਏਨਾਂ ਦਿਆਂ ਸ਼ੀਸ਼ਿਆਂ ਨੂੰ ਸਾਫ ੱਛ ਰਖਨ ਵਿੱਚ ਜੁਟੀਆਂ ਰਹਿੰਦੀਆਂ ਹਨ ਤਾਂ ਜੋ ਅਸੀਂ ਛੀਆਂ ਤੋਂ ਭੀ ਭੈੜੇ ਨਾਂ ਪੇ ਜਾਈਏ ਜਿਹੜੀਆਂ ਕਿ ਹਰ ਹਰਤ ਅਪਣੀਆਂ ਅੱਖਾਂ ਨੂੰ ਤੇ ਚਿਹਰਿਆਂ ਨੂੰ ਨੂਰੈਨ ਵੌਨ ( ਸ੍ਵਛ ) ਰੱਖਨ ਵਿਚ ਸਾਵਧਾਨ ਰਹਿੰਦੀਆਂ ਹਨ ॥

ਇਸ ਤੋਂ ਪਿਛਲੀ ਵੱਲ ਸਦਾ ਸਾਫ ਰਹਿਣ ਹਾਰੀ ਾਕੀ ਹੈ ਜਿਸ ਤੋਂ ਥੋੜੀ ਪਰੇ ਉਹ ਸੁੰਦਰ ਸੋਹਣਾ ਗੋਲ ੨ ਪੜਦਾ ਤਣੀਚਾ ਹੋਇਆ ਹੈ, ਜਿਹੜਾ ਕਿ ਅੱਖੀ ਦੇ ਰੰਗੀਲੇ ਹੱਸੇ ਵਿਚ ਝਲਕਾ ਮਾਰਦਾ ਹੈ ਤੇ ਪੁਤਲੀ ਓਸੇ ਦੇ ਕੇਂਦ੍ਰ ਵਿਚ ਹੀ ਟਿਕੀ ਹੋਈ ਹੈ। ਏਸਨੂੰ ਅੰਗ੍ਰੇਜੀ ਵਿਚ ਆਈਰਿਸ (Iris) ਕਹਿੰਦੇ ਹਨ ਤੇ ਅਸੀਂ ਓਸ ਦਾ ਨਾਮ ਇੰਦ੍ਰ ਧਨੁਖ (Rain bow) ਕਜੋਂਕਿ ਓਸਦੀ ਆਭਾ ਹੀ ਬਿਲਕੁਲ ਅਕਾਸ਼ੀ ਪੀਂਘ ਵਰਗੀ ਹੁੰਦੀ ਹੈ। ਭਾਂਵੇਂ ਸਾਦੀ ਤਰਾਂ ਨਾਲ ਅੱਖ ਨੂੰ ਅਸੀ ਨੀਲੀ ਜਾਂ ਮਿਟਜੈਲੀ ਅਥਵਾ ਕਾਲੇ ਰੰਗ ਵਾਲੀ ਕਹਿੰਦੇ ਹਾਂ ਕਜੋਂ ਜੁ ਓਸ ਵਿਚ ਇਕੋ ਹੀ ਰੰਗ ਫੈਲਿਆ ਹੋਯਾ ਭਾਸਦਾ ਹੈ, ਪਰ ਗਹੁ ਨਾਲ ਤੱਕੀਏ ਤਾਂ ਅਨੇਕ ਭਾਂਤ ਦੇ ਸੂਖਮ ਧਾਰੀਆਂ, ਘੇਰੇ ਵਿਚ ਫਿਰੀਆਂ

ਹੋਈਆਂ ਕ੍ਰਿਆ ਕਰਦੀਆਂ ਹਨ, ਜਿਨਾਂ ਦੇ ਨਾਲ ਨ, ਵੰਨੋ ਵੰਨੀ ਰੰਗਾਂ ਦੀਆਂ ਚਿਤ੍ਰ ਮਿਤ੍ਰੀਆਂ ਜੇਹੀਆਂ ਪਈਆ ਹੁੰਦੀਆਂ ਹਨ, ਜਿਸ ਕਰਕੇ ਓਹ ਘੇਰਾ ਇੰਦ੍ਰ ਧਨੁਖੀ ਰੂਪ ਵਰਗਾ ਆਖਨ ਵਿਚ ਔਂਦਾ ਹੈ। ਇਹ ਇੰਦ੍ਰ ਧਨੁਖੀ ਪਰਦਾ ਜਾਂ ਆਈਰਿਸ ਬਿਲਕੁਲ ਓਹੋ ਜੇਹਾ ਹੀ ਮਤਲਬ ਸਾਧਦਾ ਹੈ ਜਿਤਾ ਕਿ ਛੰਬਰਤਾਰੇ ਤੱਕਨ ਵਾਲੇ ਦ੍ਰਿਸ਼ਟ ਦੋਖੀ ਪੁਰਖ ਦਾ ਕਰੱਤਤ ਹੁੰਦਾ ਹੈ, ਉਹ ਤਾਂ ਓਮੈਤਰਾਂ ਨਾਲ ਕਦੀ ਤਾਂਇਹ ਵਿਚ੨ ਖੁੱਲ ਜਾਇਆ ਕਰਦਾ ਹੈ ਤੇ ਕਦੀ ੨ ਬੰਦ ਹੋ ਜਾਂਦਾ ਹੈ, ਅਥਵਾ ਕਦੀ ਮੂਲੋਂ ਖੁਲਜਾ ਹੀ ਨਹੀਂ ਕਰਦਾ। ਪਰ ਅਸਲ ਵਿਚ ਇਉਂ ਨਹੀਂ ਹੈ ਕਜੋਂਕਿ ਅਜੇਹੇ ਨੇਤ੍ਰ ਦੋਖੀ ਦੇ ਪਰਦੇ ਨਾਲੋਂ ਇਸ ਪਰਦੇ ਦੀ ਮਸ਼ੀਨ ਦਾ ਪੁਰਜਾ ਬਹੁਤ ਹੀ ਅਨੋਖਾ ਹੈ ਤੇ ਖੁਲਦਾ ਮਿਟਦਾ ਭੀ ਵਖਰੀ ਹੀ ਤਰਾਂ ਹੈ।

ਏਸ ਆਈਰਿਸ ਦੀ ਸ਼ਕਲ ਤੇ ਕਾਰਰਵਾਈ ਵਿਚ ਜਿਡਾ ਕੁ ਡਾਢਾ ਸੋਹਣਾ ਗੁਲ ਬਹਾਰ ( ਕੌਲ ) ( **Daisy** ) ਨਾਮ ਦਾ ਫੁਲ ਮਿਲਦਾ ਜੁਲਦਾ ਹੈ, ਹੋਰ ਕੋਈ ਦੂਜੀ ਅਜੇਹੀ ਚੀਜ ਨਹੀਂ ਹੈ। ਅੰਗ੍ਰੇਜ਼ੀ ਵਾਲਿਆਂ ਨੇ ਏਸ ਫੁੱਲ ਨੂੰ ਦਿਨ ਚੜ੍ਹਦੇ ਸਾਰ ਖਿੜਨ ਵਾਲਾ ਹੋਣ ਦੇ ਕਾਰਣ ( **Days–Eye**, ਡੇਇ-ਸ–ਆਈ ) "ਦਿਨ ਦੀ ਅੱਖ" ਨਾਉਂ ਨਾਲ ਪੁਕਾਰਿਆ ਹੈ, ਕਜੋਂਕਿ ਇਹ ਤੜਕਾ ਹੁੰਦੇ ਸਾਰ ਹੀ ਆਪਣੀ ਅੱਖ ਖੋਲਿਆ ਕਰਦਾ ਹੈ।

ਇੱਕ ਪ੍ਰਸਿੱਧ ਕਵੀ ਗੋਂਤੇ ਦੇ ਫੁੱਲ ਦੀ ਸੋਭਾ

ਦਿੰਦਾ ਹੋਇਆ ਖੜ ਤਾਲੀ ਸੁਰ ਨਾਲ ਪ੍ਰਭਾਤੀ ਰਾਗ ਅਲਾਪਦਾ ਹੋਇਆ ਕਹਿੰਦਾ ਹੈ ਕਿ ਕਿਸਤਰਾਂ ਨਾਲ:—

"ਅੱਖ ਸੁਨਹਿਰੀ ਖੋਲਣ ਕਾਰਣ,
ਗੈਂਡਾ ਸੈਣਤ ਮਾਰੇ"

ਦੇਸੀ ( ਕੌਲ ) ਫੁਲ ਤੇ ਆਈਰਿਸ ਦੀ ਸਮਾ-ਨਤਾ ਕੇਵਲ ਇਤਨੇ ਅੰਸ਼ ਵਿਚ ਲਈ ਗਈ ਹੈ ਕਿ ਇਨਾਂ ਦਾ ਖੁਲਨਾ ਮਿਚਨਾ—ਚਾਨਣ ਤੇ ਹਨੇਰੇ ਦੀ ਪ੍ਰਗਟਤਾ ਪੁਰ ਨਿਰਭਰ ਹੁੰਦਾ ਹੈ; ਉਵ ਤਾਂ ਏਨਾਂ ਵਿਚ ਭਿੰਨ ਭੇਦ ਹੈ ਕਯੋਂਕਿ ਕੌਲ ਫੁੱਲ ਜਿਸ ਵੇਲੇ ਸੂਰਜ ਸਿਰ ਤੇ ਆ ਜਾਵੇ ਤਾਂ ਜਾਕੇ ਪੂਰਾ ੨ ਖਿੜ੍ਹਦਾ ਹੈ ਤੇ ਜਯੋਂ ੨ ਉਹ ਪਛੋਂ ਨੂੰ ਤੁਰਿਆ ਜਾਂਦਾ ਹੈ, ਕੌਲ ਭੀ ਨਾਲੋ ਨਾਲ ਹੀ ਮਿੱਟੀਦਾ ਜਾਂਦਾ ਹੈ ਪਰ ਆਈਰਿਸ ਜਦ ਹਨੇਰਾ ਘੁਪ ਹੋ ਜਾਵੇ ਤਾਂ ਖਿੜਦਾ ਹੈ, ਤੇ, ਜਾਂ ਹੀ ਸੂਰਜ ਦਾ ਚਾਨਣਾ ਇਸ ਪੁਰ ਪਿਆ ਬਸ ਕਾਲੀ ਜੇਹੀ ਧੀਰੀ ਮਾਤ੍ਰ ਬਣ ਜਾਂਦਾ ਹੈ।

ਜੇਕਰ ਅਸੀਂ ਇਹ ਗੱਲ ਅਪਣੀਂ ਅਖੀਂ ਦੇਖਨਾ ਚਾਹੀਏ ਤਾਂ ਥੋੜੇ ਚਿਰ ਲਈ ਸ਼ੀਸ਼ੇ ਸਾਮਨੇ ਹੋਕੇ ਛੋਪਲੇ ਜੇਹੇ ਅੱਖਾਂ ਨੂੰ ਮੀਟ ਲਵੀਏ ਜਿਸ ਨਾਲ ਕਿ ਚਾਨਣਾਂ ਪੂਰੀ ਤਰਾਂ ਬੰਦ ਹੋ ਜਾਵੇ, ਫਿਰ ਤੁਹਾਨੂੰ ਚਾਮਚੜਿਕਾਂ ਦੀ ਅੰਦਰ

ਉਧਰ ਉਡਾਰੀ ਤਤਾਂ ਬੰਦ ਪਲਕਾਂ ਦੇ ਬਾਹਰਲੀ ਵੱਲ ਨੂੰ ਛੰਬੀਰੀਆਂ ਜੇਹੀਆਂ ਭੌਂਦੀਆਂ ਮਲੂਮ ਹੋਣਗੀਆਂ, ਜਦ ਕਿ ਤੁਹਾਡੀ ਅੱਖ ਦੀ ਪੁਤਲੀ, ਬਰਫ ਵਿਚ ਪ੍ਰਤਿਬਿੰਬਿਤ ਸੂਰਜ ਦੀ ਪਿਘਲਵੀਂ ਅਵਸਥਾ ਵਤ ਨਿਰਮਲ ਤੇ ਡੂੰਘੇ ਨਾਲੇ ਵਿਚ ਝਟਾ ਪਟ ਹੀ ਫੈਲਰ ਦੀ ਹੋਈ ਦਾ ਚਮਤਕਾਰ ਦਿਖਲਾਵੇਗੀ। ਇਸ ਵਨੇ ਜੇ ਅੱਖਾਂ ਖੋਲੀਆਂ ਜਾਣ ਤਾਂ ਬਾਹਰਲੀ ਲੋ ਪੈਂਦਿਆਂ ਸਾਰ ਉਹ ਇੰਦ੍ਰ ਧਨਖੀ ਭੰਬੀਰੀਆਂ (The rain bow-rings) ਸਿਕੁਚ ਜਾਂਦੀਆਂ ਹਨ ਤੇ ਲਗ ਪਗ ਸਭਨੀਂ ਪਾਸੀਂ ਕੱਕਰ ਨਾਲ ਦਬੀਚੇ ਚਸ਼ਮੇਂ ਦੇ ਸ੍ਰੋਤ ਵਾਕੁੰ ਕਾਲੀ ੨ ਪੁਤਲੀ ਤਤਕਾਲ ਹੀ ਸੁੰਗੜ ਜਾਇਆ ਕਰਦੀ ਹੈ। ਮੇਰਾ ਖਯਾਲ ਹੈ ਕਿ ਇਹ ਦਸ਼ਾ ਜਿਸਨੂੰ ਮੈਂ ਵਰਨਣ ਕਰ ਰਿਹਾ ਹਾਂ ਸਭ ਕਿਸੇ ਨੇ ਜ਼ਰੂਰ ਹੀ ਬਿੱਲੀ ਦੀਆਂ ਅੱਖਾਂ ਵਿੱਚ ਦੇਖੀ ਹੋਈ ਹੈ, ਕਯੋਂਕਿ ਉਸਦੀਆਂ ਅੱਖੀਆਂ ਵਿਚ ਅਸਾਡੀਆਂ ਨਾਲੋਂ ਵਧਕੇ ਇਸ ਭਾਂਤ ਦੀ ਤਬਦੀਲੀ ਸਪਸ਼੍ਟ ਨਿਘਾ ਆਯਾ ਕਰਦੀ ਹੈ ਜਿਹ ਕਿ ਘੁਸਮੁਸੇ (Twilight) ਵੇਲੇ ਇਸ ਦੀ ਭੋਲੀ ਤੇ ਮਸਕੀਨ ਤੱਕਨੀਂ ਤੋਂ ਚੌੜੀ ਆਈਰਿਸ ਪਸਰੀ ਹੋਈ ਦਿਸਯਾ ਕਰਦੀ ਹੈ। ਅਲਬੱਤਾ ਜਦ ਬਿੱਲੀ ਅਪਣੀ ਮੌਜ ਨਾਲ ਧੁਪ ਸੇਕ ਰਹੀ ਹੋਵੇ ਤਾਂ ਅਕਸਰ ਉਹ ਅੱਖਾਂ ਝਪਕਦੀ ੨ ਧੀਰੀ ਦੀ ਥਾਂਵੇ ਇਕ ਲੰਮੀ ਜੇਹੀ ਬਰੀਕ ਧਾਰੀ ਨੂੰ ਦਰਸਾਇਆ ਕਰਦੀ ਹੈ ਮਾਨੋਂ ਕਿ ਉਸਨੇ ਬਾਰੀਆਂ ਅਗੇ ਚਿਕਾਂ ਤਾਣ ਲਈਆਂ ਹਨ ਜਾਂ ਪਰਦੇ॥

ਡੂੰਗਾਇਮਾਨ ਸਮੁੰਦ੍ਰ ਦੀ ਠਜਾਈਂ ਬਜੈਤ ਲਹਿਰਾਂ ਵਾਲਾ ਇਹ ਸੁਰਜੀਤ ਪਰਦਾ ਸਦੀਵਕਾਲ ਅਪਣੀ ਸੂਰਤ

ਨੂੰ ਪਲਟਦਾ ਰਹਿੰਦਾ ਹੈ ਜਿਸ ਦੇ ਕਾਰਣ ਅੱਖ ਵਿਚ ਰੁਸ਼ਨਾਈ ( ਲੋਅ ) ਦਾ ਪ੍ਰਵਾਹ ਲਗਾਤਾਰ ਜਾਰੀ ਰਹਿੰਦਾ ਹੈ । ਜਦ ਆਗਜ਼ਾਪਿਤ ( **Permitted** ) ਸਿਖਜ਼ਾ ਵਿਚ ਸੁਰਖਜ਼ਤ ( **Guarded** ) ਦਰਵਜੇ ਜਾਂ ਪੁਤਲੀ ਰਾਹੀਂ ਕਿਰਣੀਆਂ ਲੰਘ ਵਹਿੰਦੀਆਂ ਹਨ ਤਾਂ ਉਨਾਂ ਦਾ ਗੁਜਰ ਕੁਝ ਬਲੌਰੀ ਰਚਨਾਂ ਵਿੱਚ ਦੀ ਹੋਇਆ ਕਰਦਾ ਹੈ, ਜਿਸ ਦਾ ਨਿਰਣਾ ਹੀ ਹੁਣ ਕੀਤਾ ਜਾਊ ॥

ਅੱਖਾਂ ਦੇ ਡਾਕਟਰ ( **Opticians** ) ਜਿਸ ਨੂੰ ਲੈਂਜ਼ ( **Lens** ) ਆਖਦੇ ਹਨ, ਜਾਂ ਉਘਿਆਂ ( ਖ਼ੂਬ ਰੋਸ਼ਨ ) ਕਰਕੇ ਦਿਖੌਨ ਵਾਲਾ ( **Magnifying-Glass** ) ਸ਼ੀਸ਼ਾ ਉਹ ਆਈਰਿਸ (                ) ਦੇ ਪਿਛਲੀ ਦਾ ਨਾਮ ਹੁੰਦਾ ਹੈ । ਅੱਖ ਦੇ ਏਸ ਹਿੱਸੇ ਤੋਂ ਅਸੀਂ ਚੋਖੇ ਜਾਣੂ ਹਾਂ, ਕਜੋਂਕਿ ਨਵੀਂ ਫੜੀ ਹੋਈ ਮੱਛੀ ਦੀ ਅੱਖੀ ਵੱਲ ਤਕੀਏ ਤਾਂ ਸ਼ੀਸ਼ੇ ਦੀ ਛੋਟੀ ਜੇਹੀ ਗੋਲੀ ਵਾਕੂੰ ਇਹ ਸਾਫ ਤਰਾਂ ਨਾਲ ਦਿਸਜਾ ਕਰਦਾ ਹੈ ਤੇ ਜਦ ਮੱਛੀ ਨੂੰ ਉਬਾਲ ਸਿਟੀਏ ਤਾਂ ਚਾਕ ( ਖੜੀਏ ਮਿਟੀ ) ਦੀ ਗੋਲੀ ਸਾਰਖਾ ਹੋ ਭਾਸਦਾ ਹੈ । ਇਹ ਲੈਂਜ਼ ਇਕ ਸੂਛ ਪੜਦੇ ਅੰਦਰ ਘਿਰਿਆ ਹੁੰਦਾ ਹੈ, ਜਿਸ ਦੇ ਕਿਨਾਰੇ ਅੱਖ ਦੀਆਂ ਦੀਵਾਰਾਂ ਨਾਲ ਐਉਂ ਜੁੜੇ ਹੁੰਦੇ ਹਨ ਕਿ ਏਨ੍ਹਾਂ ਦੇ ਵਿਚਾਲੇ ਇਹ ਬਲੌਰ ਦੇ ਟੁਕੜੇ ਦੀ ਤਰਾਂ ਫੈਲਰ ਜਾਂਦਾ ਹੈ । ਪੜਦੇ ਦੇ ਅੰਦਰਲੀ ਵੱਲ ਨਿਰਮਲ ਪਾਣੀ ਵਰਗਾ ਇਕ ਭਾਂਤ ਦਾ ਸਾਫ ਸੁਥਰਾ ਦ੍ਰਵ ( **Eiquid** ) ਭਰਿਆ ਹੁੰਦਾ ਹੈ ਜਿਸ ਨਾਲ ਘੜੀ–ਸ਼ੀਸ਼ੇ ਸਮਾਨ ਖਿੜਕੀ ਤੋਂ ਲੈਂਜ਼ ਵਖਰਾ

ਹੋਇਆ ੨ ਹੈ, ਬੁਸ ਏਸ ਦ੍ਰਵ ਵਿਚ ਹੀ ਆਈਰਿਸ ਅਰਥਾਤ ਪੁਤਲੀ ਦਾ ਇੰਦ੍ਰ ਧਨੁਖੀ ਪੜਦਾ ਲਹਰੌਂਦਾ ਰਹਿੰਦਾ ਹੈ। ਜੀਕੂੰ ਮੁੰਦ੍ਰੀ ਵਿਚ ਹੀਰਾ ਜੜਿਆ ਹੋਇਆ ਸ਼ੋਭਦਾ ਹੈ ਤੀਕੂੰ ਹੀ ਅੱਖ ਦੇ ਅੰਦਰ ਇਹ ਲੇਂਜ਼ ਹੈ, ਜਿਸਨੂੰ ਵਖਰਾ ਕਰਕੇ ਜੇ ਤਕੀਏ ਤਾਂ ਇਸਦੇ ਅੰਦਰ ਬਲੌਰ ਵਰਗਾ ਕੁਝ ਗੋਲ ੨ ਭਾਹ ਮਾਰਦਾ ਦਿਸਆ ਕਰਦਾ ਹੈ ਜੋ ਅਸਲ ਵਿਚ ਝੀਨੇ ਉਜਲੇ ਮੈਂਬਰੇਨ ( Membrane ) ਨਾਮੀ ਪਰਦੇ ਅੰਦਰਲਾ ( ਕਥਨ ਕੀਤਾ ) ਨਿਰਮਲ ਦ੍ਰਵ ਹੁੰਦਾ ਹੈ, ਜਿਸ ਨਾਲ ਕਿ ਅੱਖ ਦਾ ਵੱਡਾ ਸਾਰਾ ਹਿਸਾ ਘਿਰਿਆ ਹੋਇਆ ਬਹੁਤ ਕਰਕੇ ਮਰਜੀਊੜੇ ( ਟੁਭੀ ਮਾਰਨ ਵਾਲੇ ) ਦੇ ( Diving bell ) ਟੱਲ ਆਕਾਰੀ ਪਾਣੀ ਭਰੇ ਮੰਦੂਕ ਸਰੀਖਾ ਭਾਸਦਾ ਹੈ। ਖੈਰ ਮੁਕਦੀ ਗੱਲ ਅੱਖ ਦੀ ਸਾਰੇ ਪਿਛਲੇ ਹਿਸੇ ਦੀ ਸਿਤਹ (Surface) ਅੰਦਰਲੀ ਦਾਓ ਪਹਿਲ ਪ੍ਰਥਮੇਂ ਤਾਂ ਸੂਖਮ ਸ੍ਵੇਤ ਰੰਗੀ ( Membrane ) ਮੈਂਬ੍ਰੇਨ ਨਾਮੀ ਝਿੱਲੀ ਨਾਲ ਬਿਛੀ ਹੁੰਦੀ ਹੈ, ਅਤੇ ਮੁੜ ਓਸਦੇ ਪਿਛੇ ਇਕ ਕਾਲਾ ਪੜਦਾ ਸੁਟਿਆ ਹੁੰਦਾ ਹੈ ਜਿਸ ਦੇ ਕਾਰਣ ਅੱਖ ਦੀ ਸੋਭਾ ਐਉਂ ਦੀ ਹੋ ਜਾਂਦੀ ਹੈ ਜੀਕੂੰ ਕਿ ਇਕ ਕਮਰੇ ਦੀ ਦੀਵਾਰ ਨਾਲ ਕਾਲਾ ਕਪੜਾ ਜਿਸਦੇ ਉਪਰ ਮੁੜ ਇਕ ਬ੍ਰੀਕ ਚਿਟਾ ਪਰਦਾ ਵਿਛਾਇਆ ਹੋਯਾ ਹੋਵੇ ਤਾਣਿਆ ਹੋਇਆ ਕਰਦੀ ਹੈ। ਇਕੱਲਾ ਮਾਤ੍ਰ ਇਹ ਪੜਦਾ ਜਾਂ ( Retina ) ਰੇਟੀਨਾ ਸੱਥੋ ਜਾਂ ਚੰਬੇਲੀ ਦੇ ਫੁਲ ਵਰਗਾ ਹੁੰਦਾ ਹੈ, ਤੇ ਸਰੀਰਿਕ ਵਿਦਯਾ ਵਾਲੇ ( Anotomists ) ਜਿਸ ਨੂੰ Optic

Nerve ਅਰਥਾਤ ਦ੍ਰਿਸ਼੍ਟਿਵਾਹੀ ਨਾੜੀ ਮੌਂਦੇ ਹਨ ਉਹ ਏਸ ਨਾਲ ਡੰਡੀ ਤਰਾਂ ਸੋਝਾ ਕਰਦੀ ਹੈ। ਤੇ ਮੁੜ ਏਹੋ ਹੀ ਦ੍ਰਿਸ੍ਟਿਵਾਹੀ ਸ਼ਿਰਾ ਕਾਲੇ ਪੜਦੇ ਵਿਚ ਦੀ ਲੰਘਕੇ ਦਿਮਾਗ਼ (ਮਸਤਿਸ਼ਕ) ਵਿਚ ਇਸਥਿਰਤਾ ਨੂੰ ਜਾ ਪੌਂਦੀ ਹੈ। ਸਿਧਾਂਤ ਦੀ ਗੱਲ ਇਹ ਕਿ ਅੱਖ ਮਾਨੋ ਇਕ ਮੰਡਲਾਕਾਰ ਕੋਠੀ ਹੈ ਜਿਸ ਦੀ ਬਾਹਰਲੀ ਦਾਅ ਕਿਵਾੜਾਂ ਵਾਲੀ ਇਕ ਵਡੀ ਸਾਰੀ ਖਿੜਕੀ ਹੈ ਤੇ ਅੰਦਰਲੀ ਵੱਲ ਇਕ ਅਜੇਹਾ ਪੜਦਾ ਜਿਸਦੇ ਕਾਰਣ ਇਹ ਅਪਣੀ ਵਜੋਂਤ ਵੀ (ਉਚਿਤ) ਹਾਲਤ ਵਿਚ ਰਹਿੰਦੀ ਹੈ ਕਯੋਂਕਿ ਜੇ ਐਸਾ ਨਾਂ ਹੁੰਦਾ ਤਾਂ ਉਕਤ ਬਿਲੌਰੀਏ ਦ੍ਰਵ (Glassy Liquid) ਨਾਲ ਇਹ ਭਰ ਹੀ ਜਾਂਦੀ। ਵਿਦੇ ਹੀ ਦੋ ਇਸਦੇ ਵਾਲ ਪੇਪਰ (WALL PAPERS) ਜਾਂ ਦੀਵਾਰੀ ਪੜਦੇ ਹਨ ਜਿਨਾਂ ਵਿਚੋਂ ਇਕ ਚਿੱਟਾ ਤੇ ਦੂਸਰਾ ਕਾਲੇ ਰੰਗ ਦਾ ਹੈ॥

ਅਸੀਂ ਇਸ ਅਖ ਨੂੰ ਕਿਡੀ ਛੋਟੀ ਜੇਹੀ ਜਾਣਦੇ ਹਾਂ ਜੋ ਅਸਲ ਵਿਚ ਬਹੁਤ ਵਡੀ ਸਾਰੀ ਹੈ। ਕਯੋਂਜੁ ਜੀਕੂੰ ਤੰਬੂ ਕਾਢੀ ਸੀ ਤੇ ਨੈਲਸਨ ਲਈ ਇੰਗਲਸਤਾਨ ਵਿਆਂ ਜਹਾਜਾਂ ਨੂੰ ਚਲਾਨ ਵਾਸਤੇ ਇਕ ਛੋਟੀ ਜਿਤਨੀ ਝੌਂਪੜੀ (CABINET) ਤੀਕੂੰ ਹੀ ਅੱਖ ਭੀ ਦ੍ਰਿਸ਼ਜ ਵਰਗ ਰੂਪੀ (ਸਮੂਹ ਸਾਕਾਰ) ਸੈਨਾਂ ਦੇ ਸਿਰਦਾਰ "ਪ੍ਰਕਾਸ਼" ਦੀ ਖ਼ਾਹਣ ਭਾਰੀ ਲਈ ਹੀ ਕਰਤਾਰ ਨੇ ਸਿਰਜੀ ਹੋਈ ਹੈ। ਤੱਕੋ ਨਾਂ ਕਿਸ ਤਰਾਂ "ਸਿਰਦਾਰ" ਦੇ ਇਸ ਕੋਠੀ ਵਿਚ ਪੈਰ ਪੌਂਦਿਆਂ ਸਾਰ ਸਰੀਰ ਦਿਆਂ ਸਾਰਿਆਂ ਅੰਗਾਂ ਵਿਚ ਆਪੇ ਆਪਣੇ ਆਪ ਵਿਹਾਰ ਸੰਚਾਲਨ ਦਾ ਉਪਕਾਰ ਪ੍ਰਗਟ ਹੈ

ਓਇਆ ਕਰਦਾ ਹੈ।

ਅਸਾਡੀਆਂ ਅੱਖਾਂ ਦੇ ਅੰਦਰ ਛਿਣ ੨ ਵਿਚ ਅੱ ਦੇ ਪਿਛਲੇਰੇ ਚਿਟੇ ਪੜਦੇ ਉਪਰ ਬਾਹਰਲੀ ਦੁਨੀਆ (ਦ੍ਰਿਸ਼ਯ ਮਾਤ੍ਰ) ਦੀ ਮੂਰਤ ਸੂਰਜ ਦੀ ਪਿੰਸਲ ਨਾਲ ਖਿਚੋਂਦੀ ਰਹਿੰਦੀ ਹੈ। ਅਤੇ ਜਦ ਅੰਤਕ ਹੋਈ ਮੂਰਤ ਖਿਣਕੂ ਹੋ ਜਾਂਦਾ ਹੈ ਤਾਂ ਕਾਲਾ ਪਰਦਾ ਉਸਨੂੰ ਸਜਾਹੀ ਚੂਸ ਤਰਾਂ ਅਪਣੇ ਵਿਚ ਚੂਸਕੇ ਉਘੀ ਕਰ ਦਿਖੋਂਦਾ ਹੈ ਤੇ ਸੂਰਜ ਇਤਨੇ ਚਿਰ ਵਿਚ ਹੋਰ ਇਕ ਨੂੰ ਚਿੰਨ੍ਹਿਤ ਕਰ ਧਰਦਾ ਹੈ ਜੋ ਮੁੜ ਕਾਲੇ ਪੜਦੇ ਵਿਚ ਜਜ਼ਬ ਹੋਕੇ ਪਹਿਲੀ ਤਰਾਂ ਉਘੀ ਹੋ ਔਂਦੀ ਹੈ। ਬਸ ਇਹ ਕਾਰਵਾਈ ਇਵੇ ਹੀ ਸਾਰਾ ਦਿਨ ਭੁਗਤਦੀ ਰਹਿੰਦੀ ਹੈ। ਕੇਹੀ ਅਨੋਖੀ ਗੱਲ ਹੈ! ਅਸੀਂ ਆਪਣੀਆਂ ਅੱਖਾਂ ਸਾਮਣੇ ਪਈਆਂ ਚੀਜਾਂ ਦੇ ਤੱਕਨ ਤਕੌਨ ਦੇ ਬਾਰੇ ਵਿਚ ਗੱਲ ਬਾਤ ਕਰਿਆ ਕਰਦੇ ਹਾਂ ਕਿ ਮਾਨੋਂ ਇਹ ਆਪ ਤੇ ਆਪ ਆਪਣੀਆਂ ਸੂਰਤਾਂ ਨੂੰ ਅਸਾਡੀਆਂ ਰੂਹਾਂ ਦੇ ਸਨਮੁਖ ਲਜੌਂਦੀਆਂ ਹਨ। ਪਰ ਇਹ ਇਉਂ ਦੀ ਗੱਲ ਨਹੀਂ; ਕੋਈ ਜਣਾ ਭੀ ਅਪਣੇ ਚਿਹਰੇ ਨੂੰ ਆਪ ਤੱਕਨ ਨਾਲੋਂ ਦੂਸਰੇ ਕਿਸੇ ਦੇ ਚਿਹਰੇ ਨੂੰ ਇਸ ਵੇਲੇ ਚੰਗੀ ਤਰਾਂ ਨਹੀਂ ਤੱਕ ਸਕਦਾ, ਜਿਹਾਕਿ ਤੁਸੀਂ ਸ਼ੀਸ਼ੇ ਵਿਚ ਵੇਖਦੇ ਹੋਵੋ ਤਾਂ ਕੁਝ ਕੋਝਾ ਜਾਂ ਸੋਝਾ ਰੂਪ ਤੁਹਾਨੂੰ ਦਿੱਸਦਾ ਹੈ, ਜਿਸ ਨੂੰ ਤੁਸੀਂ ਅਪਣਾ ਚਿਹਰਾ ਕਰਕੇ ਮੰਨਦੇ ਹੋ, ਜਿਹੜਾ ਕਿ ਅਸਲ ਵਿਚ ਉਸ ਸ਼ੀਸ਼ੇ ਤੇ ਕੇਵਲ ਪਰਛਾਵਾਂ ਮਾਤ੍ਰ ਹੀ ਹੁੰਦਾ ਹੈ, ਭੁਲ ਭਾਹੇ ਜਾਂ ਸ਼ੀਸ਼ੇ ਨੇ ਤੁਹਾਨੂੰ ਚੰਗਾ ਕਰ ਦਿਖਾਲਿਆ ਹੈ ਚਾਹੇ ਮੰਦਾ, ਪਰ ਤੁਸੀਂ ਕੁਝ ਦੱਸ ਨਹੀਂ ਸਕਦੇ, ਜਾਂ ਇਹ

ਗੱਲ ਜ਼ਰੂਰ ਹੈ ਕਿ ਤੁਸਾਂ ਅਪਣੇ ਚਿਹਰੇ ਨੂੰ ਨਹੀਂ ਡਿਠਿਆ
ਇਸ ਸਮੇਂ ਤੁਸੀਂ ਮੈਨੂੰ ਤੱਕ ਰਹੇ ਹੋ, ਅਗੇ ਭੀ ਸੈਂਕ
ਵਾਰੀ ਤਕਿਆ ਹੈ ਪਰ ਵਿਚਾਰ ਕੇ ਦੇਖੋ ਤਾਂ ਅਖਾਂ ਦੀ ਕੋ
ਦੀ ਕੰਧ ਪੁਰ ਇਸ ਵੇਲੇ ਦੀ ਮੇਰੀ ਲਟਕੀ ਹੋਈ ਤਸਵੀ
ਪਹਿਲੇ ਸੈਂਕੜੇ ਵਾਰ ਦੀਆਂ ਮੂਰਤਾਂ ਨਾਲ ਮੂਲੋਂ ਹੀ ਨਹ
ਮਿਲੇ ਜੁਲੇ ਰਹੇ, ਉਹ ਸਭ ਭੀ ਆਪੋ ਵਿਚ ਵੰਨੋ ਵੰਨੀ ਭਾਂ
ਦੀਆਂ ਹੀ ਸਨ ਕਯੋਂ ਕਿ ਕੁਦਰਤ ਦਾ ਨਿਯਮ ਅਟੱਲ ,
ਕਿ ਕੋਈ ਵਸਤੂ ਦੂਸਰੀ ਦੀ ਸਮਾਨਤਾ ਨਹੀਂ ਪਾ ਸਕਦ
ਜਿਹਾ ਕਿ ਗੁਰ ਬਚਨ ਭੀ ਦੱਸਦਾ ਹੈ ਕਿ "ਕੋਇ ਨ ਕਿਸ
ਜਿਹਾ ਉਪਾਇਆ ॥ " ਸੋ ਜਿਹੜਾ ਤੁਸੀਂ ਮੈਨੂੰ ਦੇਖ ਰ
ਹੋ, ਮੈਂ ਉਹ ਨਹੀਂ, ਉਹ ਤਾਂ ਮੇਰੀਆਂ ਤਸਵੀਰਾਂ ਹੀ ਹਨ
ਅਤੇ ਮੈਂ ਜੋ ਤੁਹਾਨੂੰ ਦੇਖ ਰਿਹਾ ਹਾਂ ਅਸਲ ਵਿਚ ਤੁਹਾ
ਨਹੀਂ ਬਲਕਿ ਤੁਹਾਡਿਆਂ ਪ੍ਰਛਾਵਿਆਂ [ ਮੂਰਤਾਂ ] ਨੂੰ ਅ
ਸੱਜੀ ਤੇ ਅੱਖ ਖੱਬੀ ਪਰ ਮੂਰਤਾਂ ਦੋਹਾਂ ਵਿਚ ਹੀ ਝਟਾ
ਤੇ ਵਾਹੋ ਦਾਹੀ ਖਿਚੀਂਦੀਆਂ ਰਹਿੰਦੀਆਂ ਹਨ ਭਲਾ
ਇਕ ਸ੍ਰੀਖੀਆਂ ਹੋ ਕੀਕੁਨ ਸਕਦੀਆਂ ਹਨ। ਬਸ ਏਹੋ
ਹਾਲ ਸੰਸਾਰ ਦੇ ਸਾਰੇ ਪਦਾਰਥਾਂ ਦੇ ਦ੍ਰਿਸ਼ਟੀ ਔਣ ਦਾ ਸਮ
ਲੈਣਾ। ਜਿਹੜੀ ਵਸਤੂ ਨੇੜੇ ਦਿਸਦੀ ਹੈ ਹਨੇਰਾ ਆ ਲੈਣ
ਦਿਓ। ਉਹ ਬਹੁਤ ਦੁਰਾਡੀ ਹੋ ਜਾਵੇਗੀ ਤੇ ਸੂਰਜ ਚੜ੍ਹਨ
ਦਿਓ ਸਭ ਦੇ ਚਿਤ੍ਰ ਖਿਚੀਅ ਜਾਣਗੇ। ਅਸਲ ਨਾਂ ਸਮਝੋ,
ਵਾਸਤਵ ਵਿਚ (ਸਭ ਦ੍ਰਿਸ਼ਟਮਾਨ) ਨਕਲ ਹੈ ਤੇ ਪ੍ਰਛਾਵਾਂ ਮਾਤ੍ਰ।

ਅਸੀਂ ਇਸ ਦ੍ਰਿਸ਼ਯ ਜਗਤ ( VISIBLE WORLD )
ਅਪਨੇ ਸਨਮੁਖ ਹੋ ਅੱਖਾਂ ਨਾਲ ਅੱਖਾਂ

ਮਿਲੌਂਦੇ ਹੋਏ ਕਦਾ ਚਿਤ ਨਹੀਂ ਤਕਾਂਗੇ, ਅਲਬੱਤਾ ਜਦ ਭੀ ਇਸਨੂੰ ਜਾਣਾਂਗੇ [ਤਕਾਂਗੇ] ਤਾਂ ਕੇਵਲ ਇਸਦੀ ਤਸਵੀਰ ਮਾਤ੍ਰ ਨੂੰ ਹੀ, ਅਤੇ ਏਸ ਬਾਬਤ ਭੀ ਅਸੀਂ ਆਖ ਨਹੀਂ ਸਕਦੇ ਕਿ ਇਸ ਪੁਰ ਭ੍ਰੋਸਾ ਬੰਨੀਏ ਕਿ ਨਾਂ, ਹਾਲਾਂਕਿ ਇਹ ਭ੍ਰੋਸੇ ਦੇ ਘੇਰਿਓਂ ਸਮੂਲਚੀ ਬਾਹਰ ਨਹੀਂ ਧੱਕੀ ਜਾ ਸਕਦੀ ਤੇ ਸਾਨੂੰ ਸਭ ਤਰਾਂ ਕਬੂਲਨੀ ਹੀ ਜੋਗ ਹੈ। ਕਜੋ ਕਿ ਜਦ ਅਸੀਂ ਕਦਾਚਿਤ ਅਨਡਿਠਿਆਂ ਸਰਬੰਧੀਆਂ ਦੀਆਂ ਗਈਆਂ ਗੁਜਰੀਆਂ ਤਸਵੀਰਾਂ ਨੂੰ ਸਤਕਾਰ ਦੇ ਅਰ ਕਈਆਂ ਸਦੀਆਂ ਦਿਆਂ ਮੋਇਆਂ ਮਾਰਿਆਂ ਆਦਮੀਆਂ ਦੇ ਬੁਤ [ਖਿਡੌਨੇ] ਬਨਾ ੨ ਪਿਆਰਦੇ ਹਾਂ, ਜੀਕੂੰ ਓਹਨਾਂ ਨੂੰ ਤਾਂ ਅਸੀ ਮੂਲੋਂ ਹੀ ਅਸਰਧਕ ਭਾਵ ਨਾਲ, ਬਸ ਤੀਕੂੰ ਹੀ ਤਦ ਅਸਾਨੂੰ ਇਸ [ ਦ੍ਰਿਸ਼੍ਰਮਾਨ ] ਸੰਸਾਰ ਵਿਚ ਵਰਤਨਾ ਲੋੜੀਏ। ਇਉਂ ਸਮਝੀਏ ਤਾਂ ਅੱਖ ਦੀ ਛੋਟੀ ਜੇਹੀ ਹਨੇਰੀ ਕੋਠੀ ਕੈਸੇ ਅਚਰਜ ਗੁਣ ਹਨ! ਪ੍ਰਕਾਸ਼ ਦਿਆਂ ਖੰਭਾਂ ਪੁਰ ਅਸਵਾਰ ਹੋਏ ਸੂਰਜ ਤੇ ਸਤਾਰੇ, ਧਰਤੀ ਅਰ ਸਮੁੰਦਰ, ਕ੍ਰਹਮੰਡੀ ਪ੍ਰਤਾਪ ਤਥਾ ਦਬਾ ਦਬ ਆਪ ਮੁਹਾਰੇ ਇਸਦੇ ਅੰਦਰ ਪ੍ਰਵੇਸ਼ ਪੌਂਦੇ ਤੇ ਇਹ ਚੌਂਹਦੇ ਹਨ ਕਿ ਸ੍ਰੀ ਆਤਮਾ ਦੇਵ ( SOUL ) ਇਨਾਂ ਦੇ ਮੁਜਰੇ ਨੂੰ ਅੰਗੀਕਾਰ ਕਰਣ। ਸੋ ਏਨਾਂ ਦੀ ਹਾਰਦਿਕ ਉਤਕੰਠਾ ਤਥਾ ਭਾਵਨਾ ਦੇ ਵਸ਼ੀਭੂਤ ਹੋਇਆ ਭਗਵਾਨ ਆਤਮਾਂ ਅਪਨੇ ਗੁਪਤ ਮੰਦਰ ਵਿਚੋਂ ਪ੍ਰਗਟ ਹੋਕੇ ਘੁਸਮੁਸੇ ਪ੍ਰਕਾਸ਼ [TWILIGHT] ਦੇ ਓਹਲੇ ਤਨੀਂ ਨਾਲ ਬਾਰਤਾਲਾਪ ਕਰ ਇਨਾਂ ਦੀ ਭਾਵਨਾਂ ਨੂੰ ਪੂਰੀ ਰਿਆ ਕਰਦਾ ਹੈ। ਵਿਦਿਤ ਰਹੇ ਕਿ ਸ੍ਰਿਸ਼ਟੀ ਸਿਰਜਣ ਹਾਰ

ਤੋਂ ਬਿਨਾ ਜਿਸਨੇ ਕਿ ਇਨਾਂ ਸੂਰਜ ਆਦਿਕਾਂ ਨੂੰ ਮਹਾਂਨ ਪ੍ਰਤਾਪੀ ਰੂਪ ਵਿਚ ਰਚਿਆ ਹੈ ਦੂਸਰਾ ਕੋਈ ਇਨਾਂ ਵੱਲ ਸਾਫ ੨ ਨੀਝ ਭਰਕੇ ਨਹੀਂ ਵੇਖ ਸਕਦਾ, ਤੇ ਏਹੋ ਹੀ ਕਾਰਣ ਹੈ ਕਿ ਇਨਾਂ ਸਰਬੱਤ ਪਦਾਰਥਾਂ ਨੂੰ ਕਾਲੇ [ਹਨੇਰੇ] ਸ਼ੀਸ਼ੇ ਦੇ ਓਹਲੇ ਹੋਕੇ ਜਾਂ ਘੁਸਮੁਸੇ ਉਜਾਲੇ ਵਾਲੀ ਇਕ ਕੋਠੀ ਵਿਚੋਂ ਹੀ ਇਨਾਂ ਦਾ ਅਭਾਸ ਤੱਕ ਸਕਦੇ ਹਾਂ।

ਕਿੰਤੂ ਇਹ ਆਭਾਸ, ਇਹ ਸਾਏ ( SHADOWS ) ਜਿਸ ਭਾਂਤ ਦੇ ਭੀ ਹੋਣ ਅਪਣਾ ਝਲਕਾ ਦਿਮਾਗ ਪੁਰ ਪੌਂਦੇ ਹਨ, ਜਿਨਾਂ ਦਾ ਨਿਰਣਾਂ ਕਰਣਾ ਰੂਹ ( SPIRIT ) ਦਾ ਕੰਮ ਹੁੰਦਾ ਹੈ, ਪਰ ਕਈ ਵੇਰਾਂ ਜਿਹੜੀਆਂ ਵਸਤੂਆਂ ਦਾ ਪ੍ਰਤਿਬਿੰਬ ਇਹ ਹੁੰਦੇ ਹਨ, ਓਸ ਅਸਲੀ ਸੂਰਤ ਦੇ ਦਿਖੌਨ ਦੀ ਥਾਂ ਕੁਝ ਹੋਰ ਹੀ ਭਾਂਤ ਦੇ ਹੋ ਦਿਖਿਆ ਕਰਦੇ ਹਨ ਜਿਹਾ ਕਿ ਇੰਦ੍ਰ ਧਨੁਖੀ ( ਪੀਂਘ RAIN BOW ) ਆਕਾਰ—ਜੋ ਭਾਂਵੇ ਹੁੰਦਾ ਤਾਂ ਅਸਲ ਵਿਚ ਸੂਰਜ ਦੀ ਸੂਰਤ ਦਾ ਆਭਾਸ ਹੈ ਪਰ ਓਸ ਵਿਚਾਰੇ ਨਾਲੋਂ ਮੂਲੋਂ ਹੀ ਵਖਰਾ। ਅਰ ਇਹ ਇੰਦ੍ਰ ਧਨੁਖੀ ਸੂਰਤਾਂ ਭਾਂਵੇ ਲਗਦੀਆਂ ਤਾਂ ਸੋਹਣੀਆਂ ਹੀ ਹਨ ਪਰ ਜਿਹੜੇ ਪਦਾਰਥਾਂ ਦਾ ਆਭਾਸ ਰੂਪ ਇਹ ਹੁੰਦੀਆਂ ਹਨ ਓਨਾਂ ਨਾਲੋਂ ਕਦਾਚਿਤ ਭੀ ਅਧਿਕ ਸੁੰਦ੍ਰ ਨਹੀ ਹੁੰਦੀਆਂ, ਹਾਂ ਸਾਡੇ ਲਈ ਤਾਂ—ਚਾਹੇ ਇਹ ਕਿਸੇ ਭੀ ਤਰਾਂ ਦੀਆਂ ਹੋਣ—ਸੰਸਾਰ ਵਿਚ ਕੁਦਰਤ ਤੇ ਚਮਤਕਾਰਿਕ ਪੈਗਾਮ ( ਸੰਦੇਸੇ ) ਪੁਚਾਨ ਲਈ ਮਾਨੋ ਏਲਚੀ ( AMBASSADORS ) ਹਨ ਅਥਵਾ ਕੁਦਰਤ ਦੀਆਂ ਜਿਹੜੀਆਂ ਸ਼ਕਤੀਆਂ ਦੀ ਖੋਜ ਅਸਾਡੇ ਲਈ ਮਹਾਂਨ ਕੁਰਬਾਣ ਹੈ ਓਨਾਂ ਨੂੰ ਸਾਖ੍ਯਾਤਖ ਦਿਖਾਕੇ ਨਿਸਚਾ

ਹਰੌਣ ਲਈ ਇਹ ਕੁਦਰਤ ਦੀਆਂ ਮਾਨੋਂ ਵਾਈਸਰੌਇ ਹਨ—ਭਾਵ ਇਹ ਕਿ ਕੁਦਰਤ ਵਲੋਂ ਕੁਦਰਤ ਦੀ ਥਾਂ ਕੁਦਰਤੀ ਪ੍ਰਭਾਵ ਦਿਖੌਨ ਵਿਚ ਇਹ ( ਅਸਾਡੇ ਲਈ ) ਮੁੱਖ ਹਿਸਾ ਲੈਂਦੀਆਂ ਹਨ। ਸੋ ਅਸੀਂ ਇਨਾਂ ਨੂੰ ਪ੍ਰਲੋਕ ਵਾਸੀ ਆਪਣੇ ਪ੍ਰਾਹੁਣ ਜਾਣਕੇ ਇਹ ਦਾ ਧੰਨਵਾਦ ਨਹੀਂ ਕਰ ਸਕਦੇ, ਕਜੋਂ ਕਿ ਐਸਾ ਮੰਨਨ ਵਿਚ ਅਸੀਂ ਧੋਖਾ ਖਾ ਸਕਦੇ ਹਾਂ, ਅਲਾਵਾ ਇਨਾਂ ਦੇ ਇਸ ਪ੍ਰਕਾਰ ਦੇ ਅਨੋਖੇ ਪ੍ਰਭਾਵ ਦਿਖੌਨ ਬਾਬਤ ਕਿ ਜਿਸਦੀ ਅਸਲੀਅਤ ਸਮਝਨ ਵਿਚ ਅਸੀਂ ਧੋਖਜੋਂ ਬਚ ਨਹੀਂ ਸਕਦੇ। ਇਹ ਧੋਖਾ ਜਿਸਦਾ ਪਾਜ ਨਹੀਂ ਉਘੜਿਆ, ਭਾਰਾ ਗੋਰਖ ਧੰਦਾ ਹੈ, ਜਿਸਦੀ ਬਾਬਤ ਕਿਸੇ ਕਦੀ ਕਿਸੇ ਨੂੰ ਸੰਸਾ ਹੀ ਨਹੀਂ ਉਪਜਜਾ ਕਜੋਂ ਕਿ ਬਾਵਜੂਦੇ ਕਿ ਹੈ ਇਹ ਭਰਮ ਛਲਾਵਾ ਪਰ ਕੰਮ ਬਿਲਕੁਲ ਹੀ ਸਚੀ ਮੁਚੀ ਕਰਦਾ ਹੈ ! ਇਸੇ ਕਰਕੇ ਹੀ ਕਿਸੇ ਪ੍ਰਕਾਰ ਦਾ ਤਰਕਨਾਂ [ LOGIC ਉਕਤ ਜੁਕਤ ] ਇਨਾਂ ਪ੍ਰਛਾਵਾਂ ਮਾਤ੍ਰ ਸੂਰਤਾਂ ਨੂੰ ਮਿਥਜਾ ਮਨੌਨ ਵਿਚ ਅਸਾਡੇ ਪੁਰ ਕ੍ਰਿਤ ਕਾਰਜ ਨਹੀਂ ਹੋ ਸਕਦੀ। ਮਾਨੋਂ ਅੱਖ ਦਾ ਡੇਲਾ ਠੀਕ ਅਖਾੜੇ ਦੀ ਥਾਂ [AMPHITHEATER] ਹੈ ਜਿਸ ਵਿਚ ਅੱਖ ਇੰਦ੍ਰੀ [ACTORESS] ਬ੍ਰਹਮੰਡੀ ਤਮਾਸ਼ੇ ਦੇ ਅਪਣੇ ਨਿਜਮਿਤ ਪੰਜਵ ਪਾਰਟ ਅਰਥਾਤ ਹਿੱਸੇ ਆਏ ਕਰਤਬ ਨੂੰ ਬੜੇ ਉਤਮ ਹਾਵ ਭਾਵ ਨਾਲ [ IN EXQUISITE PANTOMIME ] ਬਾਰੰ ਬਾਰ ਨਜਿਠ ਰਿਹਾ ਹੈ।

ਇਸ ਬਾਬਤ ਕਿਸੇ ਨੁਕਤਾ ਬਾਜ਼ੀ ਦੀ ਲੋੜ ਨਹੀਂ,

ਗੋਂ ਬਚਜਾਂ ਵਾਲੇ [ ਸਰਲ ਸੁਦੇ] ਭੁਸੇ CHILD LIKE FAITH
.ਾਲ ਏਨਾਂ ਪ੍ਰਤਿਬਿੰਬਿਤ ਸੂਰਤਾਂ ਦਾ ਧੰਨਵਾਦੀ ਹੋਣਾ ਚਾਹੀ
। ਹੈ ਅਤੇ ਪਜਾਰ ਭਰੇ ਅਨੋਖੇ ਪਨ ਨਾਲ ਹਰ ਇਕ
ਕਾਸ ਰਚਿਤ ਏਲਚੀ [LIGHT BORN MESSENGER] ਦਾ
ਾਗਮ ਕਰਣਾ ਚਾਹੀਦਾ ਹੈ, ਜਿਹੜਾ ਕਿ ਸਾਡੀ ਅੱਖ ਦਾ
:ਜਾਰਾ ਲੈਣ ਅਪਣੀ ਮੌਜ ਨਾਲ ਔਂਦਾ ਹੈ, ਕੁਝ ਧੱਕਾ
ਜੋਰੀ ਨਹੀ ਕਰਦਾ ਤੇ ਨਾਂਹੀ ਕੁਝ ਲੈਂਦਾ ਹੈ ਬਲਕਿ ਕੁਝ
ਤ ਦਿੰਦਾ ਹੈ, ਤੇ ਦੇਂਦਾ ਭੀ ਇਕ ਵਾਰੀ ਨਹੀਂ ਬਲ'ਕ ਮੁੜ ੨
ਤੇਸ ਆਦਮੀ ਨੂੰ ਤਾਂ ਬਹੁਤ ਹੀ ਵਧ ੨ ਕੇ ਦਿੰਦਾ ਹੈ ਜਿਹੜਾ
ਕ ਉਸਦੀ ਦਾਤ ਨੂੰ ਬਹੁਤ ਸਜਾਣਪ ਤੇ ਉਤਮਤਾ ਨਾਲ
ਵਰਤਦਾ ਹੈ, ਮੁੜ ਓਸਦਾ ਦੇਣਾ ਧੋਖੇ ਬਾਜੀ ਦਾ ਨਹੀਂ ਤੇ ਨਾਂ
ਹੀ ਕਿਸੇ ਭਾਂਤ ਦੇ ਦੁਖ ਦੇਣ ਵਾਲਾ ਹੈ ਸਗੋਂ ਕੁਝ ਸਿਖੌਣ
ਵਾਲਾ ਤੇ ਪ੍ਰਸਿੰਨ ਕਰਣ ਹਾਰਾ ਹੈ। ਉਹ ਸਾਨੂੰ ਕੁਦਰਤ ਦਾ
ਸੁਭਾਉ ਦਰਸੌਂਦਾ ਅਤੇ ਇਹ ਸਿਖੌਂਦਾ ਹੈ ਕਿ ਸਿਰਜਣਹਾਰ
ਦੀ ਮਹਿਮਾ ਕੈਸੀ ਅਪਰੰਪਾਰ ਹੈ ਅਰੁ ਕੈਸਾ ਪਾਰਾਵਾਰ ਤੋਂ
ਰਹਿਤ ਓਸਦਾ ਗਜਾਨ।

ਹੁਣ ਜਰਾ ਵਿਚਾਰੋ ਤਾਂ ਸਹੀ ਕਿ ਹਰ ਇਕ ਸੁਰਜੀਤ
ਅੱਖ [LIVING EYE] ਕਿਡੇ ਮਾਨ ਦੇ ਲੈਕ ਹੈ ਤੇ ਕੈਸਿਆਂ ੨
ਯਾਦਗਾਰਾਂ ਨਾਲ ਇਸ ਦਾ ਸਨਬੰਧ ਹੈ। ਅਸੀ ਮਾਨੁਖੀ
ਇਮਾਰਤਾਂ ਤਥਾ ਵਿਸ਼ੇਸ਼ ੨ ਕੋਠੀਆਂ ਨੂੰ ਡਿਗਣੋਂ ਬਚਿਣੋਂ
ਬਚਾ ੨ ਕੇ ਰਖਦੇ ਹਾਂ, ਕੇਵਲ ਇਸ ਛਈ ਕਿ ਓਨਾਂ ਦੀਆਂ
ਕੰਧਾਂ ਅੰਦਰ ਕੋਈ ਮਹਾਂਨ ਕਾਰਾ ਤੋਇਆ ੨ ਧਾ ਸਕਦਾ
ਵਰਤਿਆ ਹੁੰਦਾ ਹੈ ਅਥਵਾ ਕੋਈ ਮਹਾਨ ਪੁਰਖ ਓਸ ਵਿਚ

ਕਦੀ ਨਿਵਾਸ ਕਰ ਚੁਕਿਆ ਹੁੰਦਾ ਹੈ। ਜਿਹਾ ਕਿ ਆਮ ਤੌਰ ਤੇ ਆਖਣ ਵਿਚ ਔਂਦਾ ਹੈ ਕਿ ਅਮਕੀ ਥਾਂ ਫੁਲਾਣੇ ਮਹਾ-ਤਮਾਂ ਨੇ ਅਵਤਾਰ ਲਿਆ; ਅਮਕੀ ਥਾਂ ਅਮਕਾ ਸ਼ਹੀਦ ਹੋਇਆ ਯਾ ਕੋਈ ਸਤੀ ਹੋਈ, ਫੁਲਾਣੀ ਜਗਾ ਕਿਸੇ ਰਚਨਾ ਕੀਤੀ ਜਾਂ ਅਮਕਾ ਮੁਾਰਕੇ ਵਾਲਾ ਕੰਮ ਕੀਤਾ ਤੇ ਸਾਕਾ ਵਰਤਿਆ—ਅਤੇ ਤੀਰਥਾਂ ਤੇ ਪਵਿੱਤ੍ਰ ਅਸਥਾਨਾਂ ਦੀਆਂ ਯਾਤ੍ਰਾ ਕਰਣ ਲਈ ਭੀ ਠੀਕ ਇਸੇ ਹੀ ਪ੍ਰਯੋਜਨ ਨੂੰ ਲੈਕੇ ਹਜਾਰਾਂ ਸੈਂਕੜਿਆਂ ਕੋਹਾਂ ਤੇ ਜਾਇੰਦਾ ਹੈ ਕਿ ਓਹਨਾਂ ਥਾਵਾਂ ਦੀ ਸਿਥਿਰਤਾ ਬਨੀ ਰਹੇ ਤੇ ਓਹਨਾਂ ਦੀ ਰਾਹੀਂ ਸਾਡਿਆਂ ਹਿਰਦਿਆਂ ਵਿਚ ਮਹਾਂ ਪੁਰਖਾਂ ਦੀ ਯਾਦ ਅਪਣਾ ਪਵਿੱਤ੍ਰ ਭਾਵ ਪੈਦਾ ਕਰਦੀ ਰਹੇ।

ਬਸ ਇਸੇ ਪ੍ਰਕਾਰ ਦੀ ਪਵਿੱਤ੍ਰਤਾ ਦਾ ਸਨਬੰਧ ਓਸ ਧੁੰਦਲੀ ਕੋਠੀ ਨਾਲ ਹੈ ਜਿਸ ਵਿਚ ਦੋ ਅਤਜੀਤ ਵਿਰੁਧ ਸੁਭਾਵੀ [ਜੜ੍ਹ ਚੇਤਨ ਰੂਪ] ਅਸਦਰਸ਼ (UNLIKE) ਹਸਤੀਆਂ [EXIS TANCES] ਦਾ ਨਿਵਾਸ ਹੈ ਜਿਸਨੂੰ ਗੁਰੂ ਸਾਹਿਬ ਨੇ "ਧਨ ਪਿਰ ਕਾ ਇਕ ਹੀ ਸੰਗ ਵਾਸਾ" ਬਚਨ ਦਵਾਰੇ ਇਸ਼ਾਰਾ ਕੀਤਾ ਹੈ, ਸੋ ਇਸ ਕੋਠੀ ਵਿੱਚ ਜੜ੍ਹ ਸੁਭਾਵ ਵਾਲੀ ਪ੍ਰਕਿਰਤੀ ਤਥਾ ਚੇਤਨ ਸੁਭਾਵ ਵਾਲਾ ਅਬਿਨਾਸ਼ੀ ਪੁਰਖ [IMMORTAL SOUL] ਸੰਜੋਗ ਨੂੰ ਪ੍ਰਾਪਤ ਹੋਏ ਪਰਸਪਰ ਨਿਰਤਕਾਰੀ ਕਰਦੇ ਰਹਿੰਦੇ ਹਨ, ਇਸੇ ਨਿਰਤਕਾਰੀ ਮੰਡਲ ਨੂੰ "ਸੁਰਤ ਨਿਰਤ ਦਾ ਅਸਥਾਨ" ਭੀ ਮਹਾਤਮਾਂ ਲੋਕਾਂ ਨੇ ਵਰਣਨ ਕੀਤਾ ਹੈ॥

ਸਚ ਮੁਚ ਜਦ ਮੈਂ ਝਰੀਆਂ ਤੇ ਤਾਕੀਆਂ ਵਾਲੀ ਹੋਰ

ਬਰ੍ਵਟੇ ਦੀ ਛੱਤ ਹੇਠਾਂ ਛਪੀ ਹੋਈ ਓਸ ਛੋਟੀ ਜੇਹੀ ਕਟੋਆ ਬਾਬਤ, ਜਿਸਦੀਆਂ ਕੰਧਾਂ ਪੁਰ ਛਿਣ ੨ ਵਿਚ ਐਸੀਆਂ ੨ ਵੰਨ ਸਵੰਨੀਆਂ ਤਸਵੀਰਾਂ ਖਿਤ੍ਰੀ ਦੀਆਂ ਰਹਿੰਦੀਆਂ ਹਨ ਜੇਹੀਆਂ ਕਿ ( RAPHAEL ) ਰੇਫਾਇਲ ਵਰਗੇ ਪ੍ਰਸਿਧ ਚਿਤ੍ਰਕਾਰ ਨੇ ਭੀ ਕਦੀ ਨਹੀਂ ਚਿਤ੍ਰੀਆਂ ਹੁੰਦੀਆਂ ਤੇ ਐਹੋ ਜੇਹੇ ਬੁੱਤ ਤਰਾਸ਼ੀ ਦੇ ਰਹਿੰਦੇ ਹਨ ਜਿਨਾਂ ਵਰਗੇ (Phidias ਫਿਡੀਆਸ ਵਰਗਾ ਬੁਤ ਘਾੜ੍ਹਾ ਭੀ ਕਦਾਚਿਤ ਨਹੀਂ ਘੜ ਸਕਦਾ, ਵਿਚਾਰ ਕਰਦਾ ਹਾਂ ਤਾਂ ਮੈਨੂੰ ਐਉਂ ਪ੍ਰਤੀਤ ਹੁੰਦਾ ਹੈ ਕਿ ਨਿਰਸੰਸੇ ਧਰਤੀ ਮੰਡਲ ਦੀ ਕੋਈ ਇਮਾਰਤ ਓਨਾਂ ਦੀ ਬਰਾਬਰੀ ਨਹੀਂ ਕਰ ਸਕਦੀ; ਜਾਂ ਜੇ ਕੋਈ ਹੈ ਤਾਂ ਕੇਵਲ ਇਕ ( ਇਸਰਾਈਲੀਆਂ ਦਾ ਹੀਬਰੂ ਮੰਦਿਰ ) (Hebrew temple ) ਜਿਹੜਾ ਕਿ ਚਿਰਕਾਲ ਪ੍ਰੇਤ ਧਰਤੀ ਦੇ ਥੱਲਿਓਂ ਪ੍ਰਗਟ ਹੀ ਨਹੀਂ ਸੀ ਹੋਇਆ। ਪ੍ਰਾਚੀਨ ਰੂਮ ਵਿਲੈਤ ਦੇ ਸ਼ਾਹੀ ਮਹੱਲ ਦੇ ਬਾਹਰਲੇ ਹਾਲ (OUTER-COURT) ਵਰਗਾ ਇਸ ਅੰਤਰੀਵੀ ਮੰਦਰ ਦਾ ਆਮ ਦੀਵਾਨ ਖਾਨਾਂ ਹੈ ਜਿਸਦੇ ਅੰਦਰ ਹਰ ਪ੍ਰਕਾਰ ਦੇ ਦਰਸ਼ਕਾਂ ਲਈ ਆਓਣ ਜਾਣੀ ਦੀ ਆਗਜਾ ਹੈ ਪਰ ਦੀਵਾਨ ਖਾਸ ਅਰਥਾਤ ਅੰਦਰਲੇ ਕਮਰੇ ( Inner chamber) ਦੇ ਅੰਦਰ ਕੇਵਲ ਪ੍ਰਕਾਸ਼ ਦੇ ਪੁਜਾਰੀਆਂ ( The Priests of light ) ਨੂੰ ਹੀ ਜਾਣ ਦੀ ਆਗਜਾ ਹੈ। ਇਹ ਕਮਰਾ ਇਕ ਨਕਾਬ (Veil ਪਰਦੇ) ਨਾਲ ਬੰਦ ਕੀਤਾ ਰਹਿੰਦਾ ਹੈ, ਜੋ ਇਸਦੇ ਅੰਦਰ ਬਿਰਾਜਮਾਨ ਜੀਵਨ ਮੂਲ ਮਹਾਨ ਦੇਵ ( ਜੀਵ ਆਤਮਾਂ ) ਨੂੰ ਪਰਲੋਕੀ

ਰੂਹਾਂ ਨਾਲ ਰਾਹ ਰਾਬਤਾ ਪੈਦਾ ਕੀਤੇ ਰਖਣ ਵਿਚ ਸਹਾਈ ਰਹਿੰਦਾ ਹੈ।

ਇਹ ਹੈ ਗਜਾਨ ਦੇ ਪਹਿਲੇ ਮੁਖ ਦੁਆਰੇ ਅੱਖ ਦਾ ਬਹੁਤ ਅਧੂਰਾ ਜਿਹਾ ਬਜਾਨ, ਜਿਸਨੂੰ ਜਾਣਕੇ ਅਸੀਂ ਇਸ ਦੀਆਂ ਸ਼ਕਤੀਆਂ ਨੂੰ ਉਭਾਰ ਸਕੀਏ ਤਾਕਿ ਮਹਾਨ ਤੋਂ ਮਹਾਨ ਸਿਖਜਾ ਤਥਾ ਆਨੰਦ ਦੀ ਪ੍ਰਾਪਤੀ ਜੋ ਸਰਬੱਤ ਵਿਦਜਾ ਦਾ ਪਰਮ ਪ੍ਰਯੋਜਨ ਹੈ ਇਸਦੇ ਰਾਹੀਂ ਅਸਾਨੂੰ ਪ੍ਰਾਪਤ ਹੋ ਸਕੇ। ਸਾਨੂੰ ਏਸ ਗੱਲ ਦਾ ਨਿਸਚਾ ਹੈ ਕਿ ਜੀਕੂੰ ਸਮੂਹ ਜਾਨਵਰਾਂ ਦੀ ਅੱਖ ਨਾਲੋਂ ਅਸਾਡੀ (ਇਨਸਾਨੀ) ਅੱਖ ਵਧਕੇ ਸੁੰਦਰ ਹੈ ਤੀਕੂੰ ਹੀ ਇਸ ਵਿਚ ਸਾਮਰੱਥ ਭੀ ਸਭ ਤੋਂ ਹੀ ਅਧਿਕ ਹੈ। ਪਰ ਏਸ ਨਿਸਚੇ ਤੋਂ ਲਾਭ ਤਦੇ ਹੀ ਹੋ ਸਕਦਾ ਹੈ ਜੇਕਰ ਇਹ ਆਪਣੇ ਕੰਮ ਵਿਚ ਸਾਨੂੰ ਉਤਸਾਹੀ ਬਨਾਈ ਰਖੇ। ਦੇਖੋ ਹੇਠਲੇ ਦਰਜੇ ਵਾਲੇ (Lower-animals) ਬਹੁਤ ਸਾਰੇ ਜੀਵ ਐਸੇ ਹਨ ਜਿਨ੍ਹਾਂ ਦੀ ਅੱਖ ਬਿਲਕੁਲ ਅਸਾਡੀ ਅੱਖ ਦੀ ਤਰਾਂ ਹੀ ਸਿੱਖਜਾ ਗ੍ਰਹਣ ਕਰ ਸਕਦੀ ਹੈ, ਬਲਕਿ ਕਈਆਂ ਅੰਸਾਂ ਵਿਚ ਅਸਾਂ ਨਾਲੋਂ ਉਨਾਂ ਵਿਚ ਬਹੁਤ ਵਿਚਿੱਤ੍ਰਤਾ ਤੱਕਨ ਵਿਚ ਔਂਦੀ ਹੈ। ਜਿਹਾਕਿ ਸ਼ਾਰਕ (Shark) ਡੂੰਘੇ ਸਮੁੰਦਰ ਵਿਚ ਤੱਕ ਸਕਦਾ ਹੈ, ਪਰ ਅਸਾਡੀ ਅੱਖ ਭਾਵੇਂ ਹਵਾ ਬਾਜ ਭੀ ਹੋਵੇ ਕਦਾਚਿਤ ਨਹੀਂ ਡੱਕ ਸਕਦੀ, ਬਿੱਲੀ ਸਾਡੇ ਨਾਲੋਂ ਬਹੁਤ ਗੁਣਾਂ ਵਧਕੇ ਹਨੇਰੇ ਵਿਚ ਤੱਕ ਸਕਦੀ ਹੈ, ਤੇ ਬਾਜ ਬੜੀ ਦੂਰ ਭੀ ਕਿਤੇ ਹੋਵੇ ਜਿਥੇ ਚਾਹੇ ਉੱਥੇ ਹੀ ਨਿਘ੍ਹਾ ਪਸਾਰ ਸਕਦਾ ਹੈ। ਅਲਬੱਤਾ ਜੇ ਕਾਗਜ਼ਾਂ ਦੀਆਂ ਤਹਿਆਂ ਜੋੜ ਬਨਾਈ ਨਾਲੀ

**(Pasteboard tube)** ਤੇ ਦੋ ਢਿੱਟੀਆਂ ਸ਼ੀਸ਼ੇ ਦੀਆਂ ਅਸੀਂ ਸੰਪਾਦਨ ਕਰ ਲਈਏ ਤਾਂ ਬਾਜ ਵਾਕੁਰ ਦੂਰਦਰਸ਼ੀ ਹੋਣ ਦਾ ਲਾਭ ਸਾਨੂੰ ਭੀ ਪ੍ਰਾਪਤ ਹੋ ਸਕਦਾ ਹੈ, ਤੇ ਸਾਨੂੰ ਬਿੱਲੀ ਨੂੰ ਅਜੇਹੀ ਹਨੇਰੇ–ਤੱਕੂ ਜਾਣ ਕੁੜੁਨ ਦੀ ਲੋੜ ਨਹੀਂ ਜਦਕਿ ਇਕ ਪੈਸੇ ਦੀ ਵੱਟੀ ਬਾਲਕੇ ਓਸਦੀ ਅੱਖ ਨੂੰ ਅਸੀਂ ਮਾਤ ਪਾ ਸਕਦੇ ਹਾਂ। ਤੇ ਫੇਰ ਇਵੇ ਹੀ ਜਦ ਅਸਾਨੂੰ ਸ਼ਾਰਕਾਂ ਦੀ ਦ੍ਰਿਸ਼ਟੀ ਵਾਲੇ ਮੰਡਲ ਵਿਚ ਜਜਜੀਤ ਪ੍ਰਾਪਤ ਕਰਣ ਦਾ ਵਿਚਾਰ ਹੋਵੇ ਤਾਂ ਕੀਹ ਹੋਯਾ ਜੋ ਓਨਾਂ ਦਾਆਂ ਅੱਖਾਂ ਪਿਛੇ ਕੁਦਰਤੀ ਸਫਟਕ ਦਾ ਸਹਾਰਾ ਹੈ ਅਸੀਂ ਉਥੇ ਕ੍ਰਿਤਮ ਦੈਨਿਕ ਪ੍ਰਕਾਸ਼ **(Day–Light)** ਪ੍ਰਗਟ ਕਰਕੇ ਓਨਾਂ ਨਾਲੋਂ ਕਈ ਗੁਣਾਂ ਚੰਗਾ ਦੇਖ ਸਕਦੇ ਹਾਂ।

ਨਿਰਸੰਸੇ ਇਨਸਾਨ ਦੀ ਅੱਖ ਧੀਮੇ ਪਨ ਦੀ ਖਾਤਰ **(For the slowness)** ਜਿਸ ਨਾਲ ਕਿ ਇਹ ਅਪਣੀਆਂ ਸ਼ਕਤੀਆਂ ਨੂੰ ਸਾਧਜਾ ਕਰਦੀ ਹੈ ਬੜੀ ਪ੍ਰਸਿੱਧ ਹੈ, ਕਜੋਂਕਿ ਉਹ ਸ਼ਕਤੀਆਂ ਬਹਰਹਾਲ ਓਨਾਂ ਛੁਦ੍ਰ ਜੀਵਾਂ ਨੂੰ ਪ੍ਰਾਪਤ ਸ਼ਕਤੀਆਂ ਨਾਲੋਂ ਬਹੁਤ ਵਧਕੇ ਹੁੰਦੀਆਂ ਹਨ। ਉਦਾਹਰਣ ਵਜੋਂ ਇਕ ਬਲੂੰਗੜੇ ਨੂੰ ਲੋ ਜਿਹੜਾ ਕਿ ਉਤਪੰਨ ਹੋਣ ਤੋਂ ਮਹੀਨਾ ਭਰ ਵਿਚ ਜਾਕੇ ਅੱਖੀਆਂ ਖੋਲਦਾ ਹੈ, ਜੇਹੀ ਕਿ ਓਸ ਲਈ ਧੁਰਦੀ ਹੀ ਕਲਮ ਵਗੀ ਹੋਈ ਹੈ; ਪਰ ਕੁਕੜੀ ਦਾ ਚੂਚਾ, ਤਾਂ ਅਜੇ ਅੰਧਾ ਆਂਡੇ ਵਿਚ ਹੀ, ਜਦ ਹੁੰਦਾ ਹੈ ਕਿ ਬਿਲਕੁਲ ਮਾਂ ਵਾਕੁਰ ਹੀ ਝੱਟ ਮੱਖੀ ਨੂੰ ਫੜ ਲੈਂਦਾ ਹੈ। ਲਗਦੇ ਹੱਥ ਜਰਾ ਮਨੁੱਖ ਦੇ ਬੱਚੇ ਵੱਲ ਭੀ ਨਿਗ੍ਹਾ ਮਾਰੋ, ਵਿਚਾਰਾ ਕਿਵੇਂ ਡੌਰ ਭੌਰੀਆਂ ਅੱਖੀਆਂ ਨਾਲ ਹਰਾਨ

ਹੋਇਆ ਇਧਰ ਓਧਰ ਤੱਕ ਰਿਹਾ ਹੈ, ਦੀਵੇ ਦੀ ਲਾਟ ਪ੍ਰਥ ਟਿਕਟਿਕੀ ਬੱਝ ਗਈ ਹੈ ਪਰ ਨਹੀਂ ਜਾਣਦਾ ਕਿ ਕਿਸਲਈ ਬਿਲਕੁਲ ਸੁਪਨੇ ਦੀ ਤਰਾਂ ਸਭ ਚੀਜਾਂ ਨੂੰ ਪ੍ਰੇਸ਼ਾਨ ਦਸ਼ਾ ਵਿਚ ਤੱਕਦਾ ਹੈ ਪਰ ਹੈ ਪ੍ਰਸ਼ਿਨ। ਐਹੋ ਜੇਹੀਆਂ ਹਾਲਤਾਂ ਭੀ ਵਰਤਾਰੇ ਵਿਚ ਆਈਆਂ ਹਨ ਕਿ ਜੰਮੇ ਤਾਂ ਮੂਲੋਂ ਹੀ ਦ੍ਰਿਸ਼ਟੀ ਹੀਣੇ ਤੇ ਕਿਤੇ ਬਾਰ੍ਹੀਂ ਵਰ੍ਹੀਂ ਜਾਕੇ ਅੱਖੀਆਂ ਖੁੱਲੀਆਂ, ਤੇ ਹਰ ਇਕ ਵਸਤੂ ਓਨਾਂ ਨੂੰ ਬੜੀ ਅਚਰਜ ਦਿੱਸੀ ਅਤੇ ਪਤਾ ਲਗੋ ਨੇ ਕਿ ਸੱਚ ਮੁੱਚ ਅੱਖਾਂ ਕੇਹੀ ਨਜ਼ਾਮਤ ਹਨ। (ਐਸੀਆਂ ਭੀ ਅੱਖੀਆਂ ਦੇਖਨ ਵਿਚ ਆਈਆਂ ਹਨ ਕਿ ਮਾਨੋਂ ਬਲੌਰ ਵਾਕੁਰ ਲਟ ੨ ਕਰ ਰਹੀਆਂ ਹਨ ਪਰ ਉਹ ਜਮਾਂਦਰੂ ਹੀ ਹਨੇਰੇ ਮਾਰੀਆਂ)॥

ਗਲ ਕੀਹ ਕਿ ਸਿਰਜਣ ਹਾਰ ਨੇ ਅੱਖਾਂ ਐਸੀ ਚੀਜ ਰਚੀਆਂ ਹਨ ਜੋ ਇਸ ਬਾਤ ਦੀਆਂ ਮੁਥਾਜ ਹਨ ਕਿ ਇਨਾਂ ਵਿਚ ਸ਼ਕਤੀ ਜਗਾਈ ਜਾਵੇ ਅਰਥਾਤ ਇਨਾਂ ਨੂੰ ਸਿਧਾਇਆ ਸਿਖਾਇਆ ਜਾਵੇ, ਪਰ ਧੀਮੀ ਤਰਾਂ ਨਾਲ। ਸੋ ਜੇਕਰ ਇਨਾਂ ਦੀ ਸਿਖ੍ਯਾ ਪੂਰੀ ੨ ਹੋ ਗਈ ਤਾਂ ਪਤਾ ਲਗਿਆ ਕਿ ਏਨਾਂ ਦੀਆਂ ਸ਼ਕਤੀਆਂ ਦਾ ਮਾਨੋ ਪਾਰਾਵਾਰ ਹੀ ਨਹੀਂ ਤਾਂ ਫੇਰ ਨਿਰਸੰਸੇ ਏਸ ਗੱਲ ਦਾ ਡਾਢਾ ਹੀ ਹਸਸੋਸ ਹੈ ਕਿ ਹਜਾਰ ਪਿਛੇ ਇਕ ਆਦਮੀ ਭੀ ਅਪਣੀ ਨੇਤ੍ਰ ਇੰਦ੍ਰੀ ਦੀਆਂ ਗੁਝੀਆਂ ਸ਼ਕਤੀਆਂ ਨੂੰ ਨਾਂ ਤਾਂ ਕਲਾਕੌਸ਼ਲ ਵਾਲੇ (Artistic) ਹੁਨਰੀ ਪਾਸੇ ਵੱਲ ਸਾਧਨ ਦਾ ਜਤਨ ਕਰਦਾ ਹੈ ਤੇ ਨਾਂ ਹੀ ਕਿਸੇ ਹੋਰ ਲਾਹੇਵੰਦੀ ਵਰਤੋਂ ਦੇ ਪਾਸੇ ਵੱਲ। ਅਜੇਹੇ ਲੋਕ ਗੇਣਤੀ ਵਿਚ ਬਹੁਤੇ ਨਿਕਲਨਗੇ ਜਿਹੜੇ ਕਿਸੇ ਛੋਟੀ ਤੋਂ

ਛੋਟੀ ਚੀਜ਼ ਨੂੰ ਦੇਖਣਾਂ ਚਾਹੁਨ ਤਾਂ ਨਹੀਂ ਦੇਖ ਸਕਦੇ। "ਅੱਖਾਂ ਵਾਲਿਓ ਅੱਖਾਂ ਬੜੀ ਨਜ਼ਾਮਤ" ਵਾਲੀ ਕਹੌਤ ਜੀਕੂੰ ਏਨਾਂ ਮੋਟੀਆਂ ਅੱਖੀਆਂ ਲਈ ਕਹਿਣ ਵਿੱਚ ਔਂਦੀ ਹੈ ਤੀਕੂੰ ਹੀ ਸਦਾਚਾਰੀ (ਸੂਖਮ) ਦ੍ਰਿਸ਼ਟੀ ਦੇ ਪ੍ਰਥਾਇ ਭੀ ਆਖੀ ਜਾਵੇ ਤਾਂ ਸੋਹਣੀ ਫੱਬੇ। ਪ੍ਰਮਾਦ ਤੇ ਬੇਪ੍ਰਵਾਹੀ ਦੇ ਕਾਰਣ ਸਾਮਣੇ ਪਈਆਂ ਸੈਂਕੜੇ ਲੁੜੀਂਦੀਆਂ ਚੀਜਾਂ ਨੂੰ ਤਕਨੋਂ ਅਸੀਂ ਮੂਲੋਂ ਹੀ ਅਸਮਰੱਥ ਹੋ ਗਏ ਹਾਂ। ਥੌਮਸ ਕਾਰਲਾਇਲ **(Thomas carlyle)** ਨੇ ਬੜਾ ਸਾਰਥਿਕ ਬਚਨ ਉਚਾਰਿਆ ਹੈ ਕਿ "ਅੱਖ ਅਪਣੀ ਤਾਕਤ ਵੱਜੋਂ ਹੀ ਸਭ ਕਾਸੇ ਨੂੰ ਤੱਕ ਸਕਦੀ ਹੈ।" ਇਹ ਗੱਲ ਕੈਸੀ ਸੱਚੀ ਹੈ! ਇਕ ਮਲਾਹ ਬਾਹਰ ਵੱਲ ਨਿਘਾ ਪਸਾਰਕੇ ਜਹਾਜ ਨੂੰ ਤਾੜ ਜਾਂਦਾ ਹੈ, ਪਰ ਕੰਢੇ ਪੁਰ ਖੜੋਤਿਆਂ ਦੂਜਿਆਂ ਆਦਮੀਆਂ ਨੂੰ ਪਤਾ ਹੀ ਨਹੀਂ ਲਗਦਾ ਕਿ ਕੋਈ ਜਹਾਜ ਆ ਰਿਹਾ ਹੈ ਕਿ ਨਹੀਂ। **Esqui maux** ਉੱਤਰੀ ਅਮਰੀਕਾ ਵਾਸੀ ਸ਼ਿਕਾਰੀਚਿੱਟੀਰਲਿਸ਼ਕਾਂ ਮਾਰਦੀਬਰਫ ਤੇ ਖੜੇ ਜਾਂ ਤੁਰੇ ਜਾਂਦੇ ਚਿੱਟੇ ਲੂੰਬੜ ਨੂੰ ਪਛਾਨ ਸਕਦਾ ਹੈ। ਤੇ ਅਮਰੀਕਾ ਨਿਵਾਸੀ ਜੰਗਲੀ ਆਦਮੀ ਗਾਲ੍ਹੜ ਦੇ ਮੂੰਹ ਵਿਚ ਫੜੇ ਹੋਏ ਸੇਬ ਨੂੰ ਗੋਲੀ ਮਾਰਕੇ ਬਿਨਾਂ ਸੱਟ ਪੇਟ ਲਾਇਦੇ ਹੀ ਛੁਡਾ ਸਕਦਾ ਹੈ। ਰੈਡ ਇੰਡੀਅਨ ਨਸਲ ਦੇ ਲੜਕੇ ਅਪਣਿਆਂ ਹੱਥਾਂ ਨੂੰ ਉਂਗਲੀਆਂ ਪਸਾਰਕੇ ਐਸੀ ਤਰਾਂ ਖੜਿਆਂ ਕਰਕੇ ਆਪਸ ਵਿਚ ਤੀਰ ਚਲੌਣਾਂ ਖੇਡਿਆ ਕਰਦੇ ਹਨ ਕਿ ਮਜਾਲ ਨਹੀਂ ਓਨਾਂ ਦਾ ਤੀਰ ਜਿਹੜੀਆਂ ਉਂਗਲੀਆਂ ਵਿਚ ਦੀ ਓਹ ਕੱਢਕੇ ਨਿਸ਼ਾਨਾ ਵਿੰਨ੍ਹਣਾਂ ਚਹੁੰਦੇ ਹੋਨ ਓਨਾਂ ਤੋਂ ਬਿਨਾਂ ਹੋਰ

ਪਾਸਜੋਂ ਦੀ ਨਿਕਲ ਸਕੇ। ਜੋਤਸ਼ੀ ਅਸਮਾਨ ਵਿਚ ਜਿਸ ਤਾਰੇ ਨੂੰ ਤਕਨਾਂ ਚਾਹੇ ਤੱਕ ਸਕਦਾ ਹੈ ਪਰ ਦੂਜਿਆਂ ਨੂੰ ਨੀਲਾ ੨ ਅਸਮਾਨ ਹੀ ਦਿਸਿਆ ਕਰਦਾ ਹੈ।ਅਜਾਲੀ (ਭੇਡਾਂ ਬਕਰੀਆਂ ਵਾਲਾ) ਅਪਨੇ ਇਜੜ ਦੀ ਹਰ ਇਕ ਭੇਡ ਬਕਰੀ ਦਾ ਚਿਹਰਾ ਪਛਾਨ ਲੈਂਦਾ ਹੈ। ਤੇ ਮੂਸਾਈ ਕਾਰੀ-ਗਰ ਸਭ ਤੋਂ ਹੀ ਵਿਲਖਣ ਰੰਗਾਂ ਦੇ ਭਿੰਨ ਭੇਦ ਨੂੰ ਬੜੀ ਚੰਗੀ ਤਰਾਂ ਪਰਖ ਸਕਦਾ ਹੈ—ਸੋ ਐਸੀਆਂ ਬਜੀਤ ਉਦਾਹ-ਰਣਾਂ ਦਿੱਤੀਆਂ ਜਾ ਸਕਦੀਆਂ ਹਨ ਜਿਨਾਂ ਤੋਂ ਨਿਸਚਾਆ ਸਕਦਾ ਹੈ ਕਿ ਜੇਕਰ ਅੱਖ ਨੂੰ ਕਿਸੇ ਪ੍ਰਕਾਰ ਦੀ ਵਿਦਜਾ ਸਿਖਾਈ ਜਾਵੇ ਤਾਂ ਇਹ ਓਸੇ ਪ੍ਰਕਾਰ ਦੇ ਕਮਾਲ ਨੂੰ ਪ੍ਰਾਪਤ ਹੋ ਸਕਦੀ ਹੈ। ਮੇਰਾ ਮਤਲਬ ਇਹ ਨਹੀਂ ਕਿ ਬਰਫ ਵਿਚੋਂ ਚਿੱਟੇ ਲੂੰਬੜ ਨੂੰ ਪਛਾਨਣਾ ਸਾਡਾ ਮੁੱਖ ਪ੍ਰਜੋਜਨ ਹੈ, ਜਾਂ ਵਿਲੀਅੱਮਟੈਲ ਦੀ ਤਰਾਂ "ਅਪਣੀ" ਜਾ "ਆਪਣੇ ਬੱਚੇ" ਦੀ ਜਾਂਨ ਬਚਾਨ ਖਾਤ੍ਰ ਤੀਰ ਨਾਲ ਸੇਬ ਵਿੰਨਕੇ ਅਸਾਂ ਭੀ ਅਪਨੀ ਖਾਤਰ ਕੋਈ ਅਜੇਹਾ ਕੰਮ ਕਰਨਾ ਹੈ, ਜਾ ਚੁਰਾਈ ਗਈ ਆਪਣੀ ਭੇਡ ਬਕਰੀ ਦਾ ਮੂੰਹ ਪਛਾਨਕੇ ਸਾਨੂੰ ਭੀ ਕਿਤੇ ਸੌਂਹ ਖਾਣੀ ਪੈਣੀ ਹੈ, ਬਲਕਿ ਮੇਰੇ ਕਥਨ ਦਾ ਅਭਿਪ੍ਰਾਇ ਇਹ ਹੈ ਕਿ ਅਪਣੇ ਨਰੋਲ ਭਲੇ ਦੇ ਬਜੀਤ ਕੰਮ ਅਸਾਨੂੰ ਸਾ ਵਿਹਾਰ ਵਾਪਰਦੇ ਰਹਿੰਦੇ ਹਨ ਜਿਨਾਂ ਨੂੰ ਅਸੀਂ ਤੱਤੀ ਵੱਟੀ ਹੀ ਅਤਜੀਤ ਲਾਭ ਦਾਇਕ ਸੂਰਤ ਵਿਚ ਪੂਰਿਆਂ ਕਰ ਸਕਦੇ ਹਾਂ ਜੇਕਰ ਅਸੀਂ ਆਪਣੀ ਅੱਖ ਨੂੰ ਤਰੀਕੇ ਸਿਰ ਸਾਧ ਲਈਏ। ਉਦਾਹਰਣ ਵਜੋਂ—ਹਰ ਇਕ ਆਦਮੀ ਨੂੰ ਜਾਚ ਨਹੀਂ ਕਿ ਕਿਸੇ ਚੀਜ਼ ਦੀ ਨੋਕ ਵਿਚ ਮੇਖ

ਇਕਸਾਰ ਠੋਕ ਸੱਕੇ ਜਾ ਸਾਬਤ ਦੀ ਸਾਬਤ ਸਿੱਧੀ ਮੇਖ ਪੁੱਟ ਹੀ ਲਵੇ। ਬਹੁਤ ਥੋੜੇ ਆਦਮੀ ਹਨ ਜੋ ਲਕੀਰ ਨੂੰ ਸਿਧਿਆਂ ਖਿਚ ਸਕਦੇ ਤੇ ਕਪੜੇ ਜਾਂ ਕਾਗਜ ਨੂੰ ਸਾਫ ੨ ਕੱਟ ਸਕਦੇ ਹੋਣ। ਇਨਾਂ ਦੇ ਮੁਕਾਬਲੇ ਵਿਚ ਹੋਰ ਭੀ ਥੋੜੇ ਪੁਰਖ ਹੀ ਹਨ ਜੋ ਨਕਸ਼ਾ ਨਵੀਸਾਂ (**Draftmen**) ਤਰਾਂ ਪਿੰਸਲ ਨੂੰ ਵਰਤ ਸਕਦੇ ਹੋਣ ਅਤੇ ਐਸਜਾਂ ਵਿਚੋਂ ਭੀ ਕੋਈ ਟਾਵਾਂ ੨ ਹੀ ਰੰਗਾਂ ਨੂੰ ਠੀਕ ੨ ਭਰ ਸਕਦਾ ਹੈ। ਨਿਰਸੰਦੇਹ ਅਜੇਹੀ ਕੋਈ ਬਾਤ ਨਹੀਂ ਜਿਸ ਵਿਚ ਕਿ ਸੂਰਤ, ਸ਼ਕਲ (ਰੰਗ) ਕੱਦ, ਫਾਸਲਾ ਤਥਾ ਐਸੀਆਂ ਹੀ ਹੋਰਨਾਂ ਬਾਤਾਂ ਦੀ ਹਛੀ ੨ ਤਰਾਂ ਪਰਖ ਕਰਣ ਲਈ ਸਿੱਖੀ ਹੋਈ ਅੱਖ ਬੇਸ਼ੁਮਾਰ ਗੁਣਕਾਰ ਨਾਂ ਹੋ ਸਕਦੀ ਹੋਵੇ। ਤੇ ਇਹ ਗੱਲ ਭੀ ਭਾਵੇਂ ਪ੍ਰਵਾਣ ਭੂਤ ਹੀ ਹੈ ਕਿ ਬਾਜੀਆਂ ਅੱਖੀਆਂ ਦੂਜਿਆਂ ਦੀ ਅਪੇਖਜਾ ਬਹੁਤ ਅਧਿਕ ਤੋਂ ਅਧਿਕ ਸਿਖਾਈਆਂ ਜਾ ਸਕਦੀਆਂ ਹਨ ਪਰ ਫੇਰ ਭੀ ਵਿਦਿਤ ਕਰਾ ਦਿੰਦਾ ਹਾਂ ਕਿ ਅੱਖ ਨੂੰ ਸੁਸਿਖਜਤ (**Educated**) ਬਨਾਨ ਵਿਚ ਕਿਸੇ ਨੂੰ ਭੀ ਕਿਸੇ ਵੇਲੇ ਪ੍ਰਮਾਦ ਜਾ ਹੀਲਾ ਹੁੱਜਤ ਨਹੀਂ ਹੋਵੇ ਕਜੋਂ ਕਿ ਜਿਤਨੀ ਇਹ ਦੂਖਿਤ ਜਾਂ ਅਲਪ ਦਰਸ਼ੀ ਹੋਵੇਗੀ ਉਤਨੀ ਹੀ ਘਨੀ ਵਿਦਜਾ ਦੀ ਮੁਥਾਜ ਹੋਊ ਤੇ ਜਿਤਨੀ ਇਹ ਸੂਖ਼ਮ ਤਥਾ ਦੀਰਘ ਦਰਸ਼ੀ ਹੋਊ ਉਤਨਾ ਹੀ ਘਨਾਂ ਲਾਭ ਇਸਤੋਂ ਪ੍ਰਾਪਤ ਹੋਵੇਗਾ।

ਉਹ ਢੰਗ ਜਿਸ ਨਾਲ ਇਹ ਸਾਧੀ ਜਾ ਸਕਦੀ ਹੈ ਵਰਨਣ ਕਰਨਾ ਮੇਰਾ ਪ੍ਰਯੋਜਨ ਨਹੀਂ ਅਤੇ ਜਾਂ ਇਹ ਪੂਰੀ ਸਿਖਜਾ ਪਾਕੇ ਅਪਣੀਆਂ ਮਹਾਂਨ ਤੋਂ ਮਹਾਂਨ ਸਕਤੀਆਂ ਨੂੰ

ਪ੍ਰਾਪਤ ਹੋਈ ਵਰਤਦੀ ਹੈ ਉਸ ਦਸ਼ਾ ਦੇ ਨਿਰੂਪਣ ਕਰਣ ਵਿਚ ਤਤ ਪਰ ਹੋਣਾਂ ਭੀ ਮੈਂ ਆਪਣੇ ਲਈ ਅਜੇਹਾ ਲਾਭ ਦਾਇਕ ਨਹੀਂ ਸਮਝਦਾ, ਅਲੱਬਤਾ ਇਸ ਨਿਰਣੇ ਨੂੰ ਬੰਦ ਕਰਨ ਤੋਂ ਪਹਿਲਾਂ ਇਹ ਬਾਤ ਸੁਝਾਦੇਣੀ ਜ਼ਰੂਰੀ ਖਯਾਲ ਕਰਦਾ ਹਾਂ ਕਿ ਸਭ ਉਮਰਾਂ ਵਿਚ ਤੇ ਸਾਰਿਆਂ ਲੋਕਾਂ ਦੇ ਦਿਲਾਂ ਵਿਚ ਦੂਜੀਆਂ ਇੰਦ੍ਰੀਆਂ ਨਾਲੋਂ ਏਸ ਅੱਖ ਦਾ ਮਹਾਨ ਤੋਂ ਮਹਾਨ ਆਦਰ ਹੈ। ਇਸ ਵਿਚ ਭੀ ਰਵਾਲ ਭਰ ਸ਼ੱਕ ਨਹੀਂ ਕਿ ਸੁੰਦਰਤਾ ਵਿਚ ਭੀ ਇਹ ਸਭ ਦੀ ਸਿਰੋਮਣੀ ਹੈ, ਦੇਖੋ! ਇਸਦੀ ਸੋਭਾ ਦੇ ਪਰਤਾਪ ਨਾਲ ਚਿਹਰੇ ਨੂੰ ਕੀਕੂੰ ਚਾਰ ਚੰਦ ਲਗੇ ਹੋਏ ਹਨ। ਵਿਸੇਸ਼ ਕਰਕੇ ਇਹ ਦੂਜੀਆਂ ਇੰਦ੍ਰੀਆਂ ਦੀ ਮਹਾਂ ਰਾਣੀ ਹੈ ਤੇ ਇਸਦੀ ਰਾਜਧਾਨੀ ਦੂਜੀਆਂ ਭੈਣਾਂ ਦੇ ਰਾਜ ਮੰਡਲ ਨਾਲੋਂ ਬੜੇ ਵਿਸਤਾਰ ਵਾਲੀ ਹ। ਕੰਨ ਮੰਡ-ਲੀਕ ਸੰਗੀਤ ਸੁਨਣ ਵਾਲਾ ਮੰਨਜਾ ਹੈ ਪਰ ਸੱਚ ਪੁਛੋ ਤਾਂ ਜਿਤਨੇ ਧਰਤੀ ਮੰਡਲ ਤਥਾ ਆਸ ਪਾਸਲੇ ਘੇਰੇ ਨਾਲ ਤੇ ਜਿਤਨੇ ਸਮੇਂ ਲਈ ਸਬਦ ਦਾ ਸੰਬੰਧ ਹੋਵੇ, ਕੇਵਲ ਉਤਨੀ ਮਾਤ੍ਰ ਥਾਂ ਦੀ ਵਾਜ ਹੀ ਤੇ ਉਤਨੇ ਚਿਰ ਵਾਸਤੇ ਇਹ ਸੁਨਣ ਲਈ ਸਮਰੱਥ ਹੈ। ਤੇ ਜੋ ਆਸਮਾਨੀ ਖੰਡਾਂ ਵਿਚ ਗੰਧਰਬੀ ਧੁਨੀਆਂ ਪ੍ਰਗਟ ਹੋ ਰਹੀਆਂ ਹਨ ਉਹ ਇਸ ਲਈ ਮਾਨੋਂ ਮੂਲੋਂ ਹੀ ਖ਼ਮੋਸ਼ ਹਨ ਤੇ ਭੂਤ ਭਵਿਖਤ ਦੀ ਅਲਾਪ ਤਾਂ ਸਮੂਲਚੀ ਹੀ ਇਸਦੇ ਵਾਸਤੇ ਅੰਧ ਗੂੰਗ ਹੈ। ਨਾਸਾਂ, ਜੀਭ, ਤਥਾ ਤੌਚ ਭੀ ਕੰਨ ਦੀ ਤਰਾਂ ਹੀ ਜਾਂ ਸ਼ੈਦ ਕੰਨ ਤੋਂ ਕੁਝ ਅਧਿਕ ਹੀ ਜੜ੍ਹਤਾ ਪ੍ਰਾਪਤ ਸਮਝਣੇ ਚਾਹੀਦੇ ਹਨ। ਬਸ ਏਕ ਅੱਖ ਹੀ ਹੈ ਜੋ ਸਾਰੇ ਦੇਸ (Space) ਭਰ ਵਿਚ

ਫਿਰ ਸਕਦੀ ਹੈ ਤੇ ਅਸਾਡੇ ਘੇਰੇ ਤੋਂ ਪਾਰ ਏ
ਕਿਨਾਰ ਸਮੁੰਦਰ ਨੂੰ ਆਨ ਦੀ ਆਨ ਵਿਚ ਉਲੰਘਨ ਕਰ
ਸਕਦੀ ਹੈ, ਅਤੇ ਫੇਰ ਲੱਖਾਂ ਮੀਲਾਂ ਦੂਰ ਉਚਿਆਂ ਸਤਾਰਿਆਂ
ਵਿਚ ਭੀ ਆਪਣਾਂ ਅਧਿਕਾਰ ਜਮਾ ਕੇ ਖਿਣ ਭਰ ਵਿਚ ਮੁੜ
ਧਰਤੀ ਦਾ ਨਜ਼ਾਰਾ ਆਨ ਲੈਂਦੀ ਹੈ—ਐਸੀ ਇਹ ਅਨਥੱਕ
ਅੱਖ ਹੈ ਜਿਸਦੀ ਸਾਖ ਸ੍ਰੀ ਸਤਿਗੁਰਾਂ ਨੂੰ ਭੀ ਭਰਨੀ ਪਈ
ਕਿ "ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆਂ ਬਿਅੰਨ ਜਿਨੀਂ ਡਿਸੰਦੋ ਮਾ ਪਿਰੀ ॥"

ਅਰਥਾਤ–ਸਾਰੀ ਸ੍ਰਿਸ਼ਟੀ ਨੂੰ ਨੇਤ੍ਰਾਂ ਨਾਲ ਤੱਕਦਿਆਂ
ਏਨਾਂ ਦੀ ਰਾਹੀਂ ਪੁਰਖ ਨੂੰ ਬਸ ਬਸ ਨਹੀਂ। ਕਜੋਂਕਿ
ਇਹ ਅਖੀਆਂ ਰੂਪ ਨੂੰ ਤਕਦੀਆਂ ਤਕਦੀਆਂ
ਕਦਾਚਿਤ ਭੀ ਨਹੀਂ ਥੱਕਦੀਆਂ. ਐਡਾ ਇਨਾਂ ਵਿਚ ਬਲ ਹੈ
ਕਿ ਜੇ ਇਨਾਂ ਨੂੰ ਸੁਸਿਖਯਤ ਬਨਾ ਲਵੇ ( ਸਾਧ ਲਵੇ ) ਤਾਂ
ਦ੍ਰਿਸਜ ਅਦ੍ਰਿਸਜ ਮੰਡਲਾਂ ਵਿਚ ਇਨਾਂ ਦਾ ਪੌਂਚ ਜਾਣਾਂ ਕੀਹ
ਸੰਭਵ, ਇਹ ਸਰਬੱਤ ਰੂਪਾਂ ਅਰੂਪਾਂ ਤੋਂ ਪਾਰ ਸਾਖਯਾਤ
ਭਗਵੰਤ ਦੇ ਦਰਸਨ ਕਰਨ ਲਈ ਸਭ ਤਰਾਂ ਸਮਰੱਥ ਹੋ
ਸਕਦੀਆਂ ਹਨ। (ਆਤਮ ਵਿਦਜਾ ਸਾਧਿਤ ਦ੍ਰਿਸ਼ਟੀ ਹੀ ਵੱਖਰੇ
ਨੇਤ੍ਰ, ਦਿਬਜ ਚਖ਼ੂ ਸੱਦੇ ਜਾਂਦੇ ਹਨ, ਇਨਾਂ ਤੋਂ ਛੁਟ ਕੋਈ
ਹੋਰ ਵਿਲੱਖਣ ਆਕਾਰ ਧਾਰੀ ਓਹ ਨਹੀਂ ਹੁੰਦੇ) ਸਥੂਲ
ਦ੍ਰਿਸ਼ਟੀ ਨਾਲ ਰੂਪ ਦਰਸਨ ਤੋਂ ਅਤ੍ਰਿਪਤ ਤੇ ਸੂਖਮਤਾ
ਪ੍ਰਾਪਤ ਦ੍ਰਿਸ਼ਟੀ ਨਾਲ ਇਸ ਦਾ ਅਕਾਸ ਪਤਾਲ ਨੂੰ ਮਾਪ
ਲੈਣਾ ਇਤਿਹਾਸਕ ਉਦਾਹਰਣ ਦੁਆਰੇ ਅੱਖ ਦੀ ਪਾਰਾਵਾਰ
ਤੋਂ ਰਹਿਤ ਸ਼ਕਤੀ ਦਾ ਥਹੁ ਲਗਦਾ ਹੈ। ਸਮਾਂ (Time)

ਇਸ ਦੇ ਕੰਮ ਵਿਚ ਬਹੁਤ ਹੀ ਮੁਸ਼ਕਲ ਨਾਲ ਬਿਵਧਾਨ ਪਾ ਸਕਦਾ ਹੈ, ਕਯੋਂਕਿ ਭੁਤ ਭਵਿੱਖਤ ਅਰ ਵਰਤਮਾਨ ਦੀਆਂ ਘਟਨਾਂ ਪੁਰ ਹੀ ਅਧਿਕਾਰ ਪਾ ਸਕਨਾਂ ਇਸ ਦੇ ਵਿੱਤ ਵਿਚ ਹੈ। ਪਰ ਅਫਸੋਸ ਹੈ ਕਿ ਅਸਾਂ ਕਦੀ ਅਧੀ ਰਾਤ ਉਠਕੇ ਅਸਮਾਂਨ ਵੱਲ ਨਿਘਾ ਨਹੀਂ ਪਸਾਰੀ, ਹਾਲਾਂਕਿ ਬਜ਼ੇਤ ਸਦੀਆਂ ਦੇ ਸਤਾਰਿਆਂ ਦਾ "ਪ੍ਰਕਾਸ਼–ਸਮੂਹ" ਜਿਸ ਦੀ ਧਾਰਾ ਅਸਾਡੀ ਅੱਖ ਵਿੱਚ ਭੀ ਹੈ ਇਸ ਅਸਮਾਨ ਵਿਚ ਮੌਜੂਦ ਹੈ। ਕਿੰਤੂ ਅਸਾਂ ਉਸ ਸੋਮੇ ਨਾਲ ਏਕਤਾ ਪੌਣ ਦਾ ਤਰੱਦਦ ਨਹੀਂ ਕੀਤਾ ਜੇ ਸੋਚੀਏ ਤਾਂ ਘਨੇ ਸੂਰਜ ਸੜ ਬਲ ਪ੍ਰਮਾਣੂ ਹੋ ਗਏ ਅਰ ਆਦਮ ਰਚਨਾਂ ਤੋਂ ਪਹਿਲੇ ਘਨਾ ਸਮਾ ਗੁਜਰਿਆ ਹੈ ਤਾਂ ਜਿਹੜੇ ਪ੍ਰਮਾਣੂ ਪ੍ਰਮਾਣੂ ਸਨ ਉਹ ਆਪਣੇ ਸ੍ਰੋਤ ਨਾਲ ਏਕਤਾ ਨੂੰ ਪਾਕੇ ਮੁੜ ਅੱਜ ਸਤਾਰੇ ਬਨੇ ਚਮਕ ਰਹੇ ਹਨ। ਅਸੀ ਭੀ ਇਸੇ ਤਰਾਂ ਪ੍ਰਕਾਸ਼ ਦੀ ਕਿਰਣ ਨਾਲ ਰੁਖ਼ ਪਿਛਾਹਾਂ ਵੱਲ ਮੋੜੀਏ ਤਾਂ ਮੋੜ ਸਕਦੇ ਹਾਂ ਤੇ ਸਮੇਂ ਦੀਆਂ ਡੂੰਘੀਆਂ ਤੋਂ ਡੂੰਘੀਆਂ ਘਾਟੀਆਂ ਵਿਚ ਤਕ ਸਕਦੇ ਹਾਂ, ਪਰ ਸਾਨੂੰ ਕੁਝ ਪਤਾ ਹੀ ਨਹੀਂ। ਹਾਂ ਜੇ ਕੋਈ ਥੋੜਾ ਬਹੁਤ ਦੱਸ ਭੀ ਸੱਕੇ ਤਾਂ ਕਿਤਨੇ ਸਮੇਂ ਬੀਤ ਗਏ ਜਦੋਂ ਕਿ ਸਾਡਾ ਸੂਰਜ ਸੜ ਬਲ ਕੇ ਬੁਝ ਭੀ ਗਿਆ ਤੇ ਹੁਣ ਸਤਾਰਿਆਂ ਵਿਚ ਰਲਿਆ ਕਿਸੇ ਗਿਣਤੀ ਵਿਚ ਆ ਰਿਹਾ ਹੋਊ ਅਰ ਉਸਦੇ ਮੰਡਲ ਦੇ ਬਾਸੀ ( Dwellers ) ਅਸਾਡੇ ਤੋਂ ਕਿਤੇ ਬਜ਼ੇਤ ਦੂਰ ਪਏ ਹੋਣਗੇ ਪਰ ਵਿਦਿਤ ਰਹੇ ਕਿ ਜੇ ਅਸੀਂ ਅੱਖ ਨੂੰ ਸਾਧ ਲਈਏ ਤਾਂ ਓਹ ਵਿਸਤਾਰ ਭਾਵੀ ਦ੍ਰਿਸ਼ਟੀ ਸਾਡੀ ਖੁਲ ਔਂਦੀ ਹੈ ਜਿਸ ਦੀ ਰਾਹੀਂ ਨਿਰਸੰਸੇ ਅਸੀਂ ਜਾਣ ਜਾਂਦੇ ਹਾਂ

ਕਿ ਅਨਾਦ, ਅਨੰਤ ਕਾਲ (ਮਹਾਂ ਕਾਲ) ਦੀ ਅਬਿਨਾਸ਼ਿਤਾ ( Eternity ) ਤੋਂ ਕੀਹ ਮਤਲਬ ਹੈ।

ਇਹ ਕੁਦਰਤੀ ਗੱਲ ਹੈ ਕਿ ਅੱਖ ਦਾ ਪ੍ਰਤਾਪ ਸਰਬੱਤ ਦੇਸ਼ ਕਾਲ ਵਿਚ ਬਯਾਪ ਸਕਦਾ ਹੈ, ਸੋ ਜਦ ਇਉਂ ਹੈ ਤਾਂ ਦੂਜੀਆਂ ਇੰਦ੍ਰੀਆਂ ਨਾਲੋਂ ਇਸ ਦਾ ਕਈਆਂ ਨਾਂ ਓੜਾ ਹੀ ਉੱਚਾ ਸਤਕਾਰ ਹੋਵੇ। ਜਿਹੜੀਆਂ ਕਰਾਮਤਾਂ Miracl-es ) ਅਰੋਗਤਾ ਹਿਤ ਮਹਾਂ ਪੁਰਖਾਂ ਨੇ ਵਿਖਲਾਈਆਂ, ਉਨਾਂ ਵਿਚੋਂ ਮੁਰਦਜਾਂ ਨੂੰ ਜਿਵਾ ਦੇਣ ਦੇ ਸਾਮਨੇ ਜਮਾਂਦਰੂ ਅੰਨੇ ਨੂੰ ਉਨਾਂ ਦਾ ਅੱਖੀਆਂ ਦਾਨ ਕਰ ਦੇਣਾਂ ਦਰਸ਼ਕਾਂ ਨੂੰ ਕੁਝ ਐਡਾ ਪ੍ਰਭਾਵ ਸ਼ਾਲੀ ਨਹੀਂ ਪ੍ਰਤੀਤ ਹੁੰਦਾ ਪਰ ਵਿਚਾਰੀਏ ਤਾਂ "ਜੀਅ ਦਾਨ" ਨਾਲੋਂ "ਨੇਤ੍ਰ ਦਾਨ" ਦਾ ਦਰਜਾ ਵਡਾ ਹੈ, ਜਿਹਾ ਕਿ ਹੇਠ ਲਿਖੇ ਉਦਾਹਰਣ ਤੋਂ ਸਪਸ਼ਟ ਹੋ ਜਾਵੇਗਾ, ਇਕ ਅੰਨੇ ਦੀਆਂ ਅੱਖਾਂ ਇਕਨਾਂ ਮਹਾਤਮਾਂ ਨੇ ਖੋਲ੍ਹੀਆਂ ਸਨ, ਉਸਨੇ ਕਰਾਮਤਾਂ ਦੀ ਵਿਚਿਤ੍ਰਤਾ ਪੁਰ ਮੰਸਾ ਕਰਣ ਵਾਲਿਆਂ ਨੂੰ ਬੜੇ ਜੋਰਦਾਰ ਸ਼ਬਦਾਂ ਵਿਚ ਸੁਨਾਇਆ ਸੀ "ਕਿ ਅਜ ਤਕ ਕਿਸੇ ਨੇ ਜਮਾਂਦਰੂ ਅੰਨੇ ਨੂੰ ਅਗੇ ਕਦੀ ਅਖੀਆਂ ਨਹੀਂ ਦਿੱਤੀਆਂ ਹਨ ?" ਤਾਂ ਇਕ ਤਰਕੀ ਨੇ ਅਗੋਂ ਪੁਛਜਾ ਸੀ ਕਿ "ਕੀਹ ਇਹ ਆਦਮੀ ਜਿਸ ਨੂੰ ਅੱਖੀਆਂ ਮਿਲ ਗਈਆਂ ਹਨ; ਹੁਣ ਮਰੇਗਾ ਨਹੀਂ ?" ਤਾਂ ਉਸਦੀ ਬਦਲ ਮਹਾਤਮਾਂ ਨੇ ਉਤਰ ਦਿੱਤਾ ਕਿ "ਹੇ ਭਾਈ ! ਅੱਜ ਅੰਨੇ ਦੀਆਂ ਅੱਖਾਂ ਖੁੱਲ ਜਾਣੀਆਂ ਬੜੀ ਅਚਰਜਤਾ ਮਾਤ੍ਰ ਦੀਆਂ ਕਾਰਣ ਹਨ ਤੇ ਤਰਕੀਆਂ ਦੀ ਤਰਕਨਾਂ ਦਾ ਥਾਂ ਪਰ ਓੜਕ ਨੂੰ ਉਹ ਸਮਾਂ ਭੀ ਔਣ ਵਾਲਾ ਹੈ ਜਦ ਕਿ ਸਾਰੇ

ਦੇ ਸਾਰੇ ਲੋਕ ਹੀ ਇਸ ਗੱਲ ਨੂੰ ਪ੍ਵਾਨ ਕਰਣਗੇ ਕਿ ਜਿਸ ਸਿਰਜਣ ਹਾਰ ਨੇ ਅੱਖ ਨੂੰ ਰਚਿਆ ਹੈ ਨਾਲ ਹੀ ਓਸ ਨੇ ਇਹ ਭੀ ਉਚਾਰਣ ਕਰ ਸੁਣਾਇਆ ਹੈ ਕਿ "ਸੋ ਹਰਿ ਨੈਨ ਹੁਕੀ ਪੂਤਰੀ" ਅਰਥਾਤ ਹਰ ਇਕ ਸਰੀਰ ਦੇ ਅੰਦਰ ਪ੍ਕਾਸ਼ ਕਰਨ ਹਾਰੀ ਵਸਤੂ ਜੋ ਹੈ ਸੋ ਅੱਖ ਹੀ ਹੈ। ਤੇ ਨਰਮ ਚਿੱਤਾਂ ਵਾਲੇ ਸਾਰੇ ਲੋਕ ਪਰਤੱਖ ਹੀ ਓਨਾਂ ਨਾਲ ਹਮ ਦਰਦੀ ਪਾਲਿਆ ਕਰਦੇ ਹਨ, ਜਿਨਾਂ ਦੀਆਂ ਅੱਖੀਆਂ ਵਾਹਗੁਰੂ ਦੀ ਮਹਮਾਂ ਦੇ ਗਿਆਨ ਵੱਲੋਂ ਖੁੱਥੀਆਂ ਹੋਈਆਂ ਹਨ ਤੇ ਜਿਨਾਂ ਲਈ ਏਸ ਜੀਵਨ ਵਿਚ ਗਿਆਨ ਦਾ ਦਰਵਾਜਾ ਮੂਲੋਂ ਹੀ ਬੰਦ ਹੋਇਆ ੨ ਹੈ॥

"ਅੰਧੇ ਏਹਿ ਨ ਆਖੀਅਨਿ ਜਿਨ ਮੁਖ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਜੇ ਖਸਮਹੁ ਘੁਥੇ ਜਾਹਿ" ॥



# ੨. ਕੰਨ

ਗਜਾਨ ਦੀ ਦੂਜੀ ਡਿਓਢੀ ਕੰਨ ਹੈ, ਇਹ ਸੁਨਣ ਦਾ ਦੁਆਰ ਜਾਂ ਇੰਦ੍ਰਾ ਹੈ, ਜਿਹੜਾਕਿ ਅਪਣਿਆਂ ਸਾਰਿਆਂ ਜਰੂਰੀ ੨ ਹਿਸਿਆਂ ਨੂੰ ਨਾਲ ਲੈਕੇ ਸਿਰ ਦੇ ਅੰਦਰਲੀ ਦਾਅ ਐਸੀ ਤਰਾਂ ਲੁਕਿਆ ਰਹਿੰਦਾ ਹੈ ਕਿ ਕੇਵਲ ਸਥੂਲ ਨਿਘਾ ਨਾਲ ਇਸਦੀ ਬਨੌਟ ਆਦ ਦਾ ਹਾਲ ਅਸੀਂ ਮਲੂਮ ਹੀ ਨਹੀਂ ਕਰ ਸਕਦੇ। ਸਧਾਰਣ ਬੋਲੀ ਵਿਚ ਇਸ ਕੰਨ ਨੂੰ ਜੋ ਕੁਝ ਅਸੀਂ ਕਹਿ ਸਕਦੇ ਹਾਂ, ਇਹ ਕੇਵਲ ਇਕ ਵਿਚਿਤ੍ਰ ਗੁੰਝਲ ਦਾਰ ਸਿਲ ਸਿਲਿਆਂ ਵਾਲੀ ਕੁੰਜਗਲੀ ਜਾ ਗਲੀਦਾਰ ਡਿਓਢੀ ਹੈ, ਜਿਸਦੇ ਰਸਤੇ ਬਿਲਕੁਲ ਕਿਸੇ ਭਾਰੀ ਇਮਾਰਤ ਦਿਆਂ ਬੂਹਿਆਂ ਦੀ ਨਿਆਈਂ ਬਾਹਰੋਂ ਹਵਾ ਵਿਚੋਂ ਅੰਦਰ ਕੋਠੀ ਵਿਚ ਲਜਾਨ ਲਈ ਬੜੀਆਂ ਵਿੰਗ ਤੜੀਆਂ ਵਾਲੇ ਹਨ। ਕੁਛ ਤਾਂ ਓਨਾਂ ਰਸਤਿਆਂ ਵਿਚੋਂ ਹਵਾ ਦਾਰ ਹਨ ਤੇ ਬਾਕੀ ਦੇ ਸਭ ਦ੍ਰਵ ਪੂਰਿਤ ( **Full of liqnid** ) ਕਿਤੇ ੨ ਵੱਖੋ ਵੱਖੀ ਥਾਂਵੀਂ ਤੇ ਬੂਹਿਆਂ ਵਿਚਾਲੇ ਕਪੜੇ ਦੇ ਪੜਦਿਆਂ ਤਰਾਂ ਕੋਮਲ ੨ ਝਿੱਲੀਆਂ ਵਿਛੀਆਂ ਹੋਈਆਂ ਹਨ ( ਜਿਹੜੀਆਂ ਕਿ ਢੋਲ ਜਾਂ ਖੰਜਰੀ ਪੁਰ ਚੋਬ ਤਥਾ ਉਂਗਲਾਂ ਦੀ ਚੋਟ ਲਗਨ ਸਾਰ ਖੱਲ ਦੇ ਅੰਦਰ ਨੂੰ ਲਿਫਨ ਵਾਕੂੰ ) ਹਿਲੋਰ ( **Vibration** ) ਦੇ ਪੈਦਾ ਹੁੰਦਯਾਂ ਸਾਰ ਹੀ ਜਾਂ ਤਾਂ ਕੁਝ ਸਿਮਟਾਉ ਖਾਂਦਿਆ

ਕਰਦੀਆਂ ਹਨ ਜਾਂ ਕੰਬਨ ਲਗ ਜਾਇਆ ਕਰਦੀਆਂ। ਏਨਾਂ ਪੜਦਿਆਂ ਵਿਚੋਂ ਦੋਹਾਂ ਦੇ ਵਿਚਕਾਰ ਬੜੀਆਂ ਸੂਖਮ ਹਡੀਆਂ ਦੀ ਇਕ ਲੜੀ ਫੈਲੀ ਹੋਈ ਹੈ, ਜਿਸਦਾ ਕੰਮ ਇਨਾਂ ਝਿੱਲੀਆਂ ਨੂੰ ਕਰੜਿਆਂ ਜਾ ਢਿੱਲਿਆਂ ਕਰਣ ਅਤੇ ਹਿਲੋਰਾਂ ਨਾਲ ਸੰਬੰਧਿਤ ਕਰਣ ਦਾ ਹੁੰਦਾ ਹੈ। ਇਨਾਂ ਸਾਰਿਆਂ ਤੋਂ ਦੂਰ ਅੰਦਰਲੀ ਜਗਾ ਪੁਰ ਬ੍ਰੀਕ ੨ ਧਾਗਿਆਂ ਦੀ ਕਤਾਰ ਹੈ ਜਿਨਾਂ ਨੂੰ ਨਰਵਜ ( Nerves ) ਆਂਹਦੇ ਹਨ ਤੇ ਇਹ ਦਿਮਾਗ ਦੇ ਸਿਰੇ ਤਕ ਜਿਥੋਂ ਤਕ ਕਿ ਥਰਾਟ ਜਾਂ ਕੰਪ ਦਾ ਬੇਗ ਪੰਚ ਸਕਦਾ ਹੈ ਐਉਂ ਪਸਰੀਆਂ ਹੋਈਆਂ ਹਨ ਜੀਕੂੰ ਕਿ ਪਿਆਨੋ ਬਾਜੇ ਦੀਆਂ ਤਾਰਾਂ ਉਪ ਰਲੇ ਸਿਰੇ ਤੀਕ। ਜੇਕਰ ਇਹ ਤਾਰਾਂ ਜਾਂ ਨਸਾਂ ਕ੍ਰਿਸੇ ਤਰਾਂ ਬਰਬਾਦ ਹੋ ਜਾਣ ਤਾਂ ਸ੍ਰਵਣ ਸ਼ਕਤੀ ਅਵਸ਼ਜ ਹੀ ਨਾਸ ਹੋ ਜਾਂਦੀ ਹੈ ਜੀਕੂੰ ਕਿ ਪਿਆਨੋਂ ਜਾ ਸਾਰੰਗੀ ਦੀਆਂ ਤਾਰਾਂ ਦੇ ਟੁੱਟਨ ਕਾਰਣ ਓਨਾਂ ਦੇ ਵਜੱਨ ਦੀ ਸਕਤੀ।

ਕੰਨ ਦੇ ਗੂੜੇ ਨਿਰਣੇ ਵਿਚ ਪ੍ਰਵਿਰਤ ਹੋਣ ਦੇ ਤਰੱਦਦ ਬਿਨਾਂ ਹਾਲ ਮੈਂ ਥੋੜੇ ਵਿੱਚ ਹੀ ਇਤਨਾਂ ਦੱਸਦਾ ਹਾਂ ਕਿ ਅਵਾਜ ਦੇ ਪ੍ਰਗਟ ਹੋਣ ਖ਼ਾਤਰ ਪਹਿਲ ਪ੍ਰਥਮੇਂ ਹਰਕਤ ਵਿਚ ਤ੍ਰਿੰਨਾਂ ਚੀਜਾਂ ਦਾ ਮੇਲ ਹੋਣਾ ਜਰੂਰੀ ਹੁੰਦਾ ਹੈ। ਇਕ ਤਾਂ ਠੋਸਮਾਦਾ ( Solid ) ਤੇ ਦੂਏ ਦ੍ਰਾਵਿਕ (Liquid) ਜਾਂ ਗੈਸ–ਹਵਾ।

ਠੋਸ ਮਾਦੇ ਤੋਂ ਵਾਜ ਪੈਦਾ ਹੋਣ ਲਈ ਅਸੀਂ ਟੱਲੀ ਵਰਗੀ ਸੁਰ ਦੇ ਪਿਆਨੋ ਆਦ ਵਿਚੋਂ ਬੁਲੰਨ ਤੋਂ ਪਤਾ ਲੈ ਸਕਦੇ ਹਾਂ ਤੇ ਪਾਣੀ ਦੇ ਝਰਣੇ ਦੇ ਗਿਰਨ ਸਾਰ ਜਾ ਦੋਹਾਂ